ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰਾਸਿ ਛੇਵੀਂ Raas 6

# Sri Gur Partap Suraj Granth


ਕ੍ਰਿਤ:

ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

Bhai Santokh Singh 'Kavi Churamani'


ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

 ੧ੴ ਸਤਿਗੁਰ ਪ੍ਰਸਾਦਿ ॥ 

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ
(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਤਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
੧ ਜਨਵਰੀ ੨੦੦੫ ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

## ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰਾਸਿ ਛੇਵੀਂ

## ਛੇਵੀਂ ਰਾਸਿ

# ਰਾਸ਼ਿ ਛੀਵੀਂ ਚੱਲੀ

ੴ ਸਤਿਗੁਰ ਪ੍ਰਸਾਦਿ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਅਥ ਖ਼ਸ਼ਟਮ ਰਾਸ ਪ੍ਰਾਰੰਭਤੇ ॥

ਅਰਥ:

ਹੁਣ ਛੇਵੀਂ ਰਾਸਿ ਦਾ ਆਰੰਭ ਕੀਤਾ ਜਾਂਦਾ ਹੈ।

## ਅਥ ਜੁੱਧ ਪ੍ਰਬੰਧ ਕਥਨੰ† ॥

†ਪਾ:-ਅਥ ਜੁੱਧ ਪ੍ਰਸੰਗ ਬਰਨਨੰ। [ਪ੍ਰਬੰਧ = ਕਾਵ੍ਯ ਰਚਨਾਂ। ਮਜ਼ਮੂਨ]

ਅਰਥ:

ਹੁਣ ਜੁੱਧਾਂ ਦੇ ਮਜ਼ਮੂਨ ਦਾ ਕਥਨ ਕਰਦਾ ਹਾਂ।

### ਅੰਸੂ ੧. [ਮੰਗਲ। ਨਾਰਦ ਆਗਮਨ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ - ਤਤਕਰਾ ਅਗਲਾ ਅੰਸੂ>>੨

੧. ਇਸ਼੍ਟ ਦੇਵ-ਅਕਾਲ ਪੁਰਖ ਦਾ-ਮੰਗਲ।

ਦੋਹਰਾ:

**ਸਤਿ ਚੇਤਨ ਆਨੰਦ ਇਕ ਅਸਤਿ ਭਾਂਤਿ ਪ੍ਰਿਯ†, ਪੂਰ॥**

†ਸਤਿ ਚੇਤਨ ਆਨੰਦ, ਅਸਤਿ ਭਾਂਤਿ ਪ੍ਰੇਯ ਦੇ ਜੋ ਅਰਥ ਕਵੀ ਜੀ ਨੇ ਆਪ ਕੀਤੇ ਹਨ ਉਹ ਇਉਂ ਹਨ:
ਸਤਿ ਚੇਤਨ ਆਨੰਦ ਪ੍ਰੱਤਛ। ਅਸਤਿ ਭਾਂਤਿ ਪ੍ਰਿਯ ਆਤਮ ਲੱਛ। ਇਹ ਤੀਨਹੁ ਜਿਤ ਕਿਤ ਦ੍ਰਿਸ਼ਟਾਵੈਂ। ਇਨ ਬਿਹੀਨ ਕਿਤ ਕਛੁ ਨ ਜਨਾਵੈ। ਅਸਤੀ ਹੈ ਸੁ ਪਦਾਰਥ ਸਾਚੁ। ਚਿਤ ਭਾਂਤੀ ਪਰਕਾਸ਼ ਉੱਬਾਚ। ਪਾਇ ਪਦਾਰਥ ਪ੍ਰਿਯ ਆਨੰਦ। ਇਮ ਤੀਨਹੁੰ ਸਭਿ ਮਹਿਂ ਬਰਤੰਦ। [ਰੁਤ ੫ ਅੰਸੂ ੪੭ ਅੰਕ ੩੪]

**ਨਭ ਸਮ ਸਭਿ ਮਹਿਂ, ਸ਼ੁਭ ਕਰਨ, ਗਨ ਮੰਗਲ ਕੋ ਮੂਰ ॥੧॥**

ਸਤਿ ਚੇਤਨ ਆਨੰਦ = ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰ: ਅਧਜਾਯ ੧ ਅੰਕ ੩ ਦੇ ਪਦਾਰਥ।

ਅਰਥ:

ਇਕ (ਅਕਾਲ ਪੁਰਖ ਜੋ) ਸਤਿ ਚੇਤਨ ਆਨੰਦ (ਹੈ ਅਰ ਜੋ) ਅਸਤਿ, ਭਾਂਤਿ, ਪ੍ਰਿਯ (ਰੂਪ ਹੋਕੇ) ਸਭਨਾਂ ਵਿਚ ਅਕਾਸ਼ ਵਾਂਙੂ ਪੂਰਨ ਹੋ ਰਿਹਾ ਹੈ, (ਉਹੀ) ਸ਼ੁਭਤਾ ਦੇ ਕਰਨੇ ਵਾਲਾ ਹੈ, ਅਤੇ ਸਾਰੇ ਮੰਗਲਾਂ ਦਾ ਮੂਲ ਹੈ (ਇਸ ਕਰਕੇ ਮੈਂ ਉਸ ਦਾ ਸਿਮਰਨ ਰੂਪ ਮੰਗਲ ਕਰਦਾ ਹਾਂ)।

ਭਾਵ:

ਅਕਾਸ਼ ਦੇ ਦੋ ਗੁਣ ਹਨ ਵਿਆਪਕਤਾ ਤੇ ਅਸੰਗਤਾ। ਵਿਆਪਕਤਾ ਦਾ ਜ਼ਿਕਰ ਕਵੀ ਜੀ ਨੇ ਸਪਸ਼ਟ ਕੀਤਾ ਹੈ ਕਿ ਅਕਾਸ਼ ਵਾਂਗੂ ਉਹ ਸਭਨਾਂ ਵਿਚ ਪਰੀ ਪੂਰਨ ਹੈ, ਅਸੰਗਤਾ ਵਾਲੇ ਖਿਆਲ ਨੂੰ ਆਪ ਨੇ ਸਾਫ ਨਹੀਂ ਦੱਸਿਆ, ਪਰ ਗੁਰੂ ਆਸ਼ੇ ਵਾਲੀ ਅਸੰਗਤਾ ਜੋ ਮਾਨੋ ਹੈ ਭੀ ਤੇ ਨਹੀਂ ਭੀ ਅਗਲੇ ਵਾਕਾਂ ਵਿਚ ਦਰਸਾਈ ਹੈ, ਜਦ ਕਿਹਾ ਹੈ ਕਿ ਉਹ ਸ਼ੁਭਤਾ ਦੇ ਕਰਨੇ ਵਾਲਾ ਤੇ ਮੰਗਲਾਂ ਦਾ ਮੂਲ ਹੈ। ਅਕਾਸ਼ ਜੜ ਹੋਣ ਕਰਕੇ ਜੀਕੂੰ ਅਸੰਗ ਹੈ, ਪ੍ਰਮਾਤਮਾਂ ਚੇਤਨ ਹੋਣ ਕਰਕੇ ਉਸ ਤਰ੍ਹਾਂ ਅਸੰਗ ਨਹੀਂ, ਪਰ ਜਿਵੇਂ ਰਾਗ ਦ੍ਵੈਖ ਵਿਚ ਫਸੇ ਜੀਵ ਅਸੰਗ ਨਹੀਂ ਰਹਿ ਸਕਦੇ ਤਿਵੇਂ ਪ੍ਰਮਾਤਮਾ ਅਸੰਗ ਰਹਿਣੇ ਵਿਚ ਅਸਮਰਥ ਨਹੀਂ, ਉਹ ਅਸੰਗ ਹੈ, ਐਉਂ ਅਸੰਗ ਹੁੰਦਾ ਹੋਯਾ ਵੀ ਉਹ ਮੰਗਲਾਂ ਦਾ ਮੂਲ ਤੇ ਨੇਕੀਆਂ ਦਾ ਕਰਨਹਾਰ ਹੈ। ਇਸ ਵਿਸ਼ੇ ਤੇ ਵਿਸ਼ੇਸ਼ ਵਿਚਾਰ ਗੁਰਮਤ ਅਨੁਸਾਰ ਇਸ ਪ੍ਰਕਾਰ ਹੈ:-

ਵੇਦਾਂਤ ਨੇ ਪ੍ਰਮਾਤਮਾਂ ਨੂੰ ਸਤਿ, ਚਿਤ, ਆਨੰਦ ਯਾ ਅਸਤਿ, ਭਾਂਤਿ, ਪ੍ਰਿਯ ਆਖਿਆ ਹੈ। ਇਸ ਨਾਲ ਉਸ ਦੇ ਤੱਤ੍ਵ ਸਰੂਪ ਦਾ ਵਰਣਨ ਹੋ ਜਾਂਦਾ ਹੈ, ਪਰ ਉਹ ਜਗਤ ਤੋਂ ਅਲੱਗ ਤੇ ਮੂਲੋਂ ਨਿਰਲੇਪ ਹਸਤੀ ਸਹੀ ਹੁੰਦਾ ਹੈ। ਮਨੁੱਖ ਦੇ ਹਰਖ, ਸ਼ੋਕ, ਦੁੱਖ, ਦਰਦ ਪੁਰ ਦਇਆ ਕਰਨ ਤੇ ਤ੍ਰੁੱਠਣ ਆਦਿ ਵਲਵਲਿਆਂ ਤੋਂ ਸੁੰਨ ਤੇ ਇਨਸਾਨ ਦੀਆਂ ਲੋੜਾਂ ਤੋਂ ਬੇਪਰਵਾਹ, ਉੱਚਾ ਤੇ ਅਸੰਗ ਸਹੀ ਹੋਣ ਕਰਕੇ ਇਕ ਨਿਰਾਸਤਾ ਵਾਲਾ ਵਜੂਦ ਜਾਪਦਾ ਹੈ ਤੇ ਮਨੁੱਖ ਦੇ ਦਿਲ ਨੂੰ ਐਸੇ ਪ੍ਰਮਾਤਮਾ ਨਾਲ ਕੋਈ ਰਸ ਨਹੀਂ ਰਹਿ ਸਕਦਾ। ਇਹ ਲੋਕ ਇਸ ਅੜਚਨ ਤੇ ਰੁਕ ਗਏ ਹਨ ਕਿ ਜੇ ਉਹ ਕਿਸੇ ਫੁਰਨੇ ਯਾ ਸੋਚ ਵਿਚ ਆਉਂਦਾ ਯਾ ਕ੍ਰਿਯਾ ਕਰਦਾ ਸਿੱਧ ਹੋਵੇ ਤਾਂ ਉਹ ਅਨੰਤ ਤੇ ਅਵਿਨਾਸ਼ੀ ਨਹੀਂ ਰਹਿ ਸਕਦਾ, ਇਸ ਕਰਕੇ ਬ੍ਰਹਮ ਨੂੰ ਤਾਂ ਉਹਨਾਂ ਨੇ ਅਸੰਗ ਤੇ ਨਿਰਲੇਪ ਰੂਪ ਦਿਤਾ। ਇਸ ਤੋਂ ਹੇਠਾਂ ਇਕ ਰੂਪ ਹੋਰ ਮੰਨਿਆਂ ਗਿਆ ਹੈ, ਜੋ ਸ਼ੁੱਧ ਸਤੋਗੁਣ ਮਾਇਆ ਵਿਚ ਬ੍ਰਹਮ ਦੇ ਪ੍ਰਤਿਬਿੰਬ ਦਾ ਰੂਪ ਹੈ। ਇਸ ਨੂੰ ਈਸ਼੍ਵਰ ਕਿਹਾ ਹੈ। ਇਸ ਵਿਚ ਛੇ ਗੁਣ ਦੱਸੀਦੇ ਹਨ:-ਐਸ਼੍ਵਰਜ, ਜਸ, ਵੈਰਾਗ, ਉਦਾਰਤਾ, ਲਛਮੀ, ਗਯਾਨ (ਦੇਖੋ ਰਾਸ ੫ ਅੰਸੂ ੪੬ ਅੰਕ ੪੭ ਦੀ ਟੂਕ ਪੰਨਾ ੨੬੯੫)। ਇਸ ਨੂੰ ਈਸ਼੍ਵਰ ਨੂੰ ਬ੍ਰਹਮ ਤੋਂ ਹੇਠਾਂ ਤੇ ਜੀਵ ਤੇ ਸ੍ਰਿਸ਼ਟੀ ਤੋਂ ਉਪਰ ਥਾਂ ਦਿੱਤਾ ਹੈ ਜੋ ਅੰਤ ਨੂੰ ਆਦਿ ਰੂਪ (ਬ੍ਰਹਮ) ਵਿਚ ਲੀਨ ਹੋ ਜਾਂਦਾ ਹੈ। ਪਰੰਤੂ ਗੁਰੂ ਘਰ ਵਿਚ ਉਸੇ ਨਿਰਲੇਪ, ਅਲੇਪ, ਅਲਗ ਸਤਿ ਚਿਤ ਆਨੰਦ ਹਸਤੀ ਨੂੰ ਹੀ ਕ੍ਰਿਪਾਲੂ, ਦਿਆਲੂ, ਭਗਤ ਵਤਸਲ ਆਦਿ ਪਿਆਰਾਂ ਵਾਲਾ ਦੱਸਿਆ ਹੈ। ਯਥਾ, 'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥ ':- ਉਹ ਕਰਤਾਰ ਹੈ, ਉਹੋ ਕਾਦਿਰ ਹੈ ਅਰਥਾਤ ਸਾਰੀ ਰਚਨਾਂ ਨੂੰ ਰਚਕੇ ਪਾਲ ਰਿਹਾ ਹੈ, ਪ੍ਰਬੰਧ ਕਰ ਰਿਹਾ ਹੈ, ਫਿਰ ਅਲੇਪ ਹੈ। ਅਤੇ ਰਚ, ਪਾਲ, ਪ੍ਰਬੰਧ ਕਰਕੇ ਅੱਕ੍ਰੈ ਅਬਿਨਾਸ਼ੀ ਕੀਕੁਣ ਹੈ? ਇਸ ਦਾ ਅਸਲ ਭਾਵ ਇਕ ਤੁਕ ਵਿਚ ਦੱਸਕੇ ਦਾਰਸ਼ਨਕਾਂ ਦੀ ਮੁਸ਼ਕਿਲ ਬੀ ਹੱਲ ਕਰ ਦਿੱਤੀ ਹੈ:- 'ਹੁਕਮੁ ਨ ਕਹਿਆ ਜਾਈ' ॥ ਅਰਥਾਤ, ਪ੍ਰਮਾਤਮਾਂ ਨੂੰ ਤੁਸੀਂ ਕਹਿੰਦੇ ਹੋ ਕਿ ਉਹ ਅਗਮ ਅਗੋਚਰ ਹੋਣ ਕਰਕੇ ਕਥਨ ਵਿਚ ਨਹੀਂ ਹੈ, ਤਿਵੇਂ ਹੀ ਸਮਝ ਲਓ ਕਿ ਉਸ ਦਾ 'ਹੁਕਮ' ਅਰਥਾਤ ਉਸ ਦੇ 'ਬੀਚਾਰ ਤੇ ਕਰਨੇ' ਬੀ ਅਕੱਥਨੀਯ ਹਨ, ਜਿਹੜਾ ਉਸ ਵਿਚ 'ਫੁਰਨਾ ਤੇ ਕਰਨਾ' ਅਰੋਪ ਕੇ ਉਸ ਦੇ ਵਿਕਾਰੀ ਹੋ ਜਾਣ ਤੋਂ ਤੁਸੀਂ ਡਰਦੇ ਹੋ, ਉਹ ਤੁਸਾਨੂੰ ਤਜਰਬਾ ਆਪਣੇ 'ਫੁਰਨੇ ਤੇ ਕਰਨੇ' ਦਾ ਹੈ। ਉਹ ਆਪਣਾ ਫੁਰਨਾ ਤੁਸੀਂ 'ਅਨੰਤ ਤੇ ਅਵਿਨਾਸ਼ੀ' ਨੂੰ ਅਰੋਪਦੇ ਹੋ, ਇਸ ਕਰਕੇ ਟਪਲਾ ਖਾਂਦੇ ਹੋ। ਉਸ 'ਅਨੰਤ ਪ੍ਰਮਾਤਮਾ' ਦੇ 'ਫੁਰਨੇ ਤੇ ਕਰਨੇ' ਹੋਰਵੇਂ ਹਨ ਅਰ ਅਸੀਂ ਉਹਨਾਂ ਨੂੰ ਸਮਝ ਨਹੀਂ ਸਕਦੇ। ਇਸ ਕਰਕੇ ਫੁਰਮਾਉਂਦੇ ਹਨ ਕਿ ਜਿਵੇਂ ਪ੍ਰਮਾਤਮਾ ਦਾ ਸਰੂਪ ਹੈ 'ਸੱਤਿ', ਤਿਵੇਂ ਉਸ ਦੇ 'ਫੁਰਨੇ ਤੇ ਕਰਨੇ' ਬੀ ਸੱਤਿ ਸਰੂਪਤਾ ਵਾਲੇ ਹਨ, ਯਥਾ:- 'ਸਚੇ ਤੇਰੇ ਕਰਣੇ ਸਰਬ ਬੀਚਾਰ। ' 'ਸਚਾ ਤੇਰਾ ਹੁਕਮੁ ਸਚਾ ਫੁਰਮਾਣੁ। ' ਦ੍ਰਿਸ਼੍ਟਾਂਤ ਲਈ ਵੇਖੋ ਧਰਤੀ ਪਰ ਰਹਿਣ ਵਾਲੇ ਲਈ ਦਰਯਾ ਇਕ ਪਾਣੀ ਦਾ ਰੌ ਹੈ ਜੋ ਖ਼ੁਸ਼ਕੀ ਦੇ ਦੋ ਕਿਨਾਰਿਆਂ ਵਿਚ ਵਗਦਾ ਹੈ, ਇਸ ਨੂੰ ਉਹ ਦਰਯਾ ਸਮਝਦਾ ਹੈ। ਪਰ ਸਮੁੰਦਰ ਵਿਚ ਬੀ ਦਰਯਾ ਵਗਦੇ ਹਨ, ਪਾਣੀ ਦੇ ਰੌ ਪਾਣੀ ਵਿਚ ਹੀ ਵਹਿੰਦੇ ਪਏ ਹਨ; ਪਾਣੀ ਵਿਚ ਅਭੇਦ ਹਨ ਪਾਣੀ ਰੂਪ ਹੋਕੇ, ਪਰ ਵੱਖਰੇ ਵਹਿੰਦੇ ਦਿੱਸਦੇ ਆਪਣਾ ਦਰਯਾ ਪਣਾ ਵੱਖਰਾ ਪਏ ਦੱਸਦੇ ਹਨ। ਤਿਵੇਂ ਸਾਡੇ 'ਫੁਰਨੇ ਤੇ ਕਰਨੇ, ਸਾਡਾ ਹੁਕਮ' ਵਿਕਾਰੀ ਸ਼ੈ ਹੈ, ਪਰ ਉਸ 'ਅਨੰਤ' ਦੇ 'ਕਰਨੇ' ਫੁਰਨੇ (= ਬੀਚਾਰ) ਤੇ 'ਹੁਕਮ' ਅਨੰਤਤਾਈ ਦੇ ਕ੍ਰਿਸ਼ਮੇ ਹਨ, ਉਹਨਾਂ ਵਿਚ ਵਿਕਾਰਤਾ ਦੀ ਸੰਭਾਵਨਾ ਕਰਨੀ ਆਪਣੇ 'ਫੁਰਨੇ' 'ਕਰਨੇ' ਨੂੰ ਓਸ ਅਕੱਥ ਵਿਚ ਕਲਪ ਲੈਣਾ ਹੈ। ਸਾਡਾ ਵਜੂਦ ਤੇ ਸਾਡੇ ਕਰਨੇ ਕਥਨੀ ਦੇ ਮੰਡਲ ਵਿਚ ਆਉਂਦੇ ਹਨ, ਉਸ ਦਾ ਸਰੂਪ ਤੇ ਕਰਨੇ ਅਕੱਥਨੀਯ ਹਨ। ਜਿਵੇਂ 'ਹੁਕਮੀ' ਅਕੱਥ ਹੈ ਤਿਵੇਂ ਹੀ 'ਹੁਕਮੁ ਨ ਕਹਿਆ ਜਾਈ। ' ਇਹ ਮੁਸ਼ਕਿਲ ਹੱਲ ਕਰਕੇ ਸਤਿਗੁਰ ਜੀ ਨੇ

ਪ੍ਰਮਾਤਮਾਂ ਨੂੰ ਰਚਣਹਾਰ (ਕਰਤਾਰ), ਪਾਲਣਹਾਰ, ਬਖਸ਼ਿੰਦ, ਪਤਿਤ ਪਾਵਨ ਆਦਿ ਸਿਫਤਾਂ ਵਾਲਾ ਦੱਸਿਆ ਤੇ ਆਖਿਆ ਹੈ:-

ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥
ਕਲਾ ਧਾਰਿ ਜਿਨਿ ਸਗਲੀ ਮੋਹੀ ॥

ਪੁਨਾ:

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ [ਗਉ: ਮ: ੫

ਗੁਰ ਸਿੱਖੀ ਦੇ ਇਸ ਅਸੂਲ ਦੀ ਸੋਝੀ ਇਸ ਦੋਹੇ ਤੋਂ ਸਹੀ ਹੋ ਰਹੀ ਹੈ, ਪਹਿਲਾਂ ਸਤਿ ਚਿਤ ਆਨੰਦ ਕਹਿ ਕੇ ਉਸ ਨੂੰ ਸ਼ੁਭਤਾ ਦਾ ਕਰਨਹਾਰ ਦੱਸਿਆ ਹੈ, ਤੇ ਸਾਰੇ ਮੰਗਲਾਂ ਦਾ ਮੂਲ ਵਰਣਨ ਕੀਤਾ ਹੈ, ਨਹੀਂ ਤਾਂ ਨਿਰਾ 'ਸਤਿ ਚਿਤ ਆਨੰਦ' ਸ਼ੁਭਤਾ ਤੇ ਅਸ਼ੁਭਤਾ ਦੋਹਾਂ ਦਾ ਕਰਨਹਾਰ ਨਹੀਂ ਤੇ ਨਾਂ ਮੰਗਲ ਅਮੰਗਲ ਦਾ ਮੂਲ ਹੈ, ਪਰੰਤੂ "ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ" ਦੇ ਸਰੂਪ ਵਾਲਾ ਆਪੇ ਨਿਰਗੁਣਤਾ ਆਪੇ ਸਰਗੁਣਤਾ ਦੇ ਰੰਗ ਦੱਸਣ ਵਾਲਾ 'ਸ਼ੁਭਤਾ ਦੇ ਕਰਨੇ ਵਾਲਾ' ਤੇ ਮੰਗਲਾਂ ਦਾ ਮੂਲ ਤੇ ਸ਼ੁਭਤਾ ਦੇ ਕਰਨੇ ਵਾਲਾ ਹੈ, ਅਰ ਜ਼ਰੂਰ ਹੈ।

ਵਾਹਿਗੁਰੂ ਦਾ ਵਜੂਦ 'ਨੇਕੀ ਕੁੱਲ' ਹੈ 'ਸੰਪੂਰਨ ਸ਼ੁਭਤਾ' ਹੈ, ਕਿਉਂਕਿ 'ਸ਼ੁਭਤਾ' ਹੀ ਸੱਤਜ ਵਸਤੂ ਹੈ, ਅਸ਼ੁਭਤਾ ਦਾ ਆਪਣਾ ਵਜੂਦ ਕੋਈ ਨਹੀਂ, ਉਹ ਤਾਂ ਸ਼ੁਭਤਾ ਦੀ ਕਮੀ ਯਾ ਅਣਹੋਂਦ ਦਾ ਨਾਮ ਹੈ, ਸੋ ਇਸ ਵਾਸਤੇ ਕਿ ਉਹ ਸੱਤਿ ਸਰੂਪ ਹੈ, ਉਹ ਸ਼ੁਭਤਾ ਸਰੂਪ ਬੀ ਹੈ ਕਿਉਂਕਿ ਸ਼ੁਭਤਾ ਸੱਤਿ ਵਸਤੂ ਹੈ। ਇਸੇ ਤਰ੍ਹਾਂ ਹੀ ਉਹ ਮੰਗਲ ਮੂਲ ਹੈ। ਅਮੰਗਲ ਉਹ ਹੋ ਹੀ ਨਹੀਂ ਸਕਦਾ, ਕਿਉਂਕਿ ਅਮੰਗਲ ਤਾਂ ਕੇਵਲ ਮੰਗਲ ਦੀ ਅਣਹੋਂਦ ਹੈ, ਤੇ ਉਹ 'ਹੋਂਦ' ਹੈ ਤੇ 'ਮੰਗਲ' ਹੋਂਦ ਹੈ, ਇਸ ਵਾਸਤੇ ਉਹ ਮੰਗਲ ਹੈ, ਸੰਪੂਰਣ ਮੰਗਲ ਰੂਪ ਹੋਣ ਕਰਕੇ ਮੰਗਲ ਮੂਲ ਹੈ। ਯਥਾ: 'ਅਨਦ ਰੂਪ ਮੰਗਲ ਸਦ ਜਾਕੈ ॥' ਤਥਾ: 'ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ' ॥ ਉਸ ਦਾ ਸਰੂਪ ਆਨੰਦ ਹੈ, ਉਸ ਦਾ ਸਰੂਪ ਪ੍ਰਿਯ ਹੈ। ਆਨੰਦ ਤੇ ਪ੍ਰੇਮ ਪੂਰਨ ਰੀਤਿ ਕਰਕੇ ਮੰਗਲ ਰੂਪ ਹਨ, ਆਨੰਦ ਯਾ ਪ੍ਰਿਯ ਪਦ ਮੰਗਲ ਦੇ ਹੀ ਇਕ ਤਰ੍ਹਾਂ ਅਰਥ ਵਾਚੀ ਪਦ ਹਨ, ਇਸ ਕਰਕੇ ਜਿਸ ਦਾ ਸਰੂਪ (ਆਨੰਦ =) ਮੰਗਲ ਹੈ, ਉਹ ਮੰਗਲ ਮੂਲ ਸੁਤੇ ਸਿੱਧ ਹੈ, ਮੰਗਲ ਮੂਲ ਨੇ ਮੰਗਲ ਦਾਨ ਕਰਨਾ ਹੈ, ਸ਼ੁਭਤਾ ਦੇਣੀ ਹੈ।

### ੨. 'ਕਾਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

**ਚੰਦ ਅਮੰਦ ਮਨਿੰਦ ਮੁਖ ਸੁਮਤਿ ਕਨਿੰਦ ਬਿਲੰਦ।**
**ਪਦ ਅਰਵਿੰਦ ਅਨੰਦ ਦਾ ਬੰਦ ਗਿਰਾ ਕਰ ਬੰਦਿ ॥੨॥**

ਅਮੰਦ = ਕਲੰਕ ਰਹਤ। ਸ੍ਵੱਛ। ਮਨਿੰਦ = ਵਰਗਾ।
ਕੁਨਿੰਦ = ਕਰਨੇ ਵਾਲੀ [ਫਾ. ਕੁਨਿੰਦਹ] ਗਿਰਾ = ਸਰਸ੍ਵਤੀ।

ਅਰਥ:

(ਜਿਸ) ਗਿਰਾ ਦਾ ਮੂੰਹ ਸ੍ਵੱਛ ਚੰਦਰਮਾਂ ਵਰਗਾ ਹੈ (ਤੇ ਜੋ) ਬੁੱਧੀ ਨੂੰ ਬਹੁਤ ਸ੍ਰੇਸ਼ਟ ਕਰਨੇ ਵਾਲੀ ਹੈ (ਉਸ ਦੇ) ਅਨੰਦ ਦੇਣ ਵਾਲੇ ਚਰਣਾਂ ਕਵਲਾਂ ਤੇ ਹੱਥ ਜੋੜਕੇ (ਮੇਰੀ) ਨਮਸਕਾਰ ਹੋਵੇ।

### ੩. ਇਸ੍ਟ ਗੁਰੂ-ਸ੍ਰੀ ਗੁਰੂ ਨਾਨਕ ਦੇਵ ਜੀ ਦਾ-ਮੰਗਲ।

ਕਬਿੱਤ:

**ਬੰਦਨਾ ਕੋ ਲੇਤਿ ਹੀ, ਅਬੰਦਤਾ ਕੋ ਦੇਤਿ ਜਨ,**
**ਪ੍ਰੀਤਿ ਲੇਤਿ, ਦੇਤਿ ਹੈਂ ਪ੍ਰਤੀਤ ਸੁਖ ਸੇਤੁ ਹੋਂ।**
**ਭਾਉ ਉਰ ਲੇਤਿ ਹੀ, ਪ੍ਰਭਾਉ ਬਡੋ ਦੇਤਿ ਆਪਿ,**

ਨ੍ਰਿਗੁਨ ਪਦ ਦੇਤਿ, ਜਨ ਗੁਨ ਦੇਖਿ ਲੇਤਿ ਹੈਂ।
ਥੋਰੀ ਜੈਸੀ ਭੇਟ ਲੇਤਿ, ਜਮ ਕੀ ਅਭੇਟ ਦੇਤਿ,
ਸਤਿਗੁਰੂ ਨਾਨਕ ਸੰਤੋਖ ਸਿੰਘ ਚੇਤਿ ਹੈ।
ਹੰਤਾ ਲੇਤਿ ਦਾਸਨਿ ਕੀ, ਅਹੰ ਬ੍ਰਹਮ ਦਤਿ ਉਰ,
ਮਨ ਲੇਤਿ ਚਰਨ ਮੈਂ, ਮੁਕਤਿ ਸੁ ਦੇਤਿ ਹੈਂ ॥੩॥

ਬੰਦਨਾ = ਨਮਸਕਾਰ। ਅਬੰਦਤਾ = ਬੰਧਨ ਰਹਤਤਾ। ਸੁਤੰਤ੍ਰਤਾ।
ਪਾਪਾਂ ਦੇ ਬੰਧਨਾਂ ਤੇ ਉਹਨਾਂ ਦੇ ਫਲ, ਦੁੱਖਾਂ ਦੇ ਬੰਧਨਾਂ ਤੋਂ ਛੁਟਕਾਰਾ ਮੁਰਾਦ ਹੈ।
ਸੁਖ ਸੇਤੁ = ਸੁਖਾਂ ਦੇ ਪੁਲ।
ਭਾਉ = ਸ਼ਰਧਾ, ਭਾਉ ਭਗਤੀ। ਉਰ ਲੇਤਿ = ਦਿਲ ਵਿਚ ਲੈਕੇ ਭਾਵ ਸ੍ਵੀਕਾਰ ਕਰਕੇ (ਅ) ਦਿਲ ਦੀ ਸ਼ਰਧਾ, ਭਗਤੀ।
ਪ੍ਰਭਾਉ = ਪ੍ਰਤਾਪ, ਮਹਿਮਾ। ਮਹਾਤਮ।
ਨ੍ਰਿਗੁਨ = ਗੁਣਾਂ ਤੋਂ ਰਹਤ ਪਦ। ਤਿੰਨਾਂ ਗੁਣਾਂ ਤੋਂ ਉੱਪਰਲਾ ਦਰਜਾ, ਯਥਾਰਥ ਅਵਸਥਾ।
ਹੰਤਾ = ਹੰਕਾਰ, ਦੇਹਿ ਅਭਿਮਾਨ।

ਅਰਥ:

(ਜੋ ਸਤਿਗੁਰ ਜੀ) ਦਾਸਾਂ ਦੀਆਂ ਨਮਸਕਾਰਾਂ ਲੈਕੇ (ਉਹਨਾਂ ਨੂੰ) ਸੁਤੰਤ੍ਰਤਾ (ਦਾ ਦਾਨ) ਦਿੰਦੇ ਹਨ, ਪ੍ਰੇਮ ਲੈਂਦੇ ਹਨ, ਪਰ ਸੁਖਾਂ ਦਾ ਪੁਲ ਰੂਪੀ ਭਰੋਸਾ ਦਾਨ ਕਰਦੇ ਹਨ। ਆਪ (ਸੇਵਕਾਂ ਦੀ) ਦਿਲੀ ਸ਼ਰਧਾ (ਭਗਤੀ) ਸ੍ਵੀਕਾਰ ਕਰਕੇ (ਉਹਨਾਂ ਨੂੰ) ਬਹੁਤ ਪ੍ਰਤਾਪ ਦੇਂਦੇ ਹਨ, (ਅਤੇ ਜਦੋਂ) ਦਾਸਾਂ (ਵਿਚ ਸ਼ੁਭ) ਗੁਣ ਦੇਖ ਲੈਂਦੇ ਹਨ (ਉਨ੍ਹਾਂ ਨੂੰ) ਤ੍ਰਿਗੁਣਾਤੀਤ ਪਦਵੀ ਦਾਨ ਕਰਦੇ ਹਨ, ਥੋੜੀ ਜੈਸੀ ਭੇਟਾ (ਦਾਸਾਂ ਦੀ) ਸ੍ਵੀਕਾਰ ਕਰਕੇ (ਉਨ੍ਹਾਂ ਨੂੰ) ਜਮ ਦੇ ਮਿਲਾਪ ਤੋਂ ਛੁਟਕਾਰਾ ਬਖਸ਼ਦੇ ਹਨ। (ਐਸੇ) ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਭਾਈ) ਸੰਤੋਖ ਸਿੰਘ ਜੀ (ਕਹਿੰਦੇ ਹਨ ਕਿ ਮੈਂ) ਸਿਮਰਦਾ ਹਾਂ, ਜੋ (ਅਪਣੇ) ਦਾਸਾਂ ਦੀ ਹੰਤਾ ਲੈਕੇ (ਉਨ੍ਹਾਂ ਦੇ) ਹਿਰਦੇ ਵਿਖੇ ਅਹੰ ਬ੍ਰਹਮ (ਦਾ ਦਾਨ) ਦੇਂਦੇ ਹਨ (ਤੇ ਉਨ੍ਹਾਂ ਦਾ) ਮਨ (ਅਪਣੇ) ਚਰਨਾਂ ਵਿਚ ਲੈ ਕੇ ਮੁਕਤੀ (ਦਾ ਦਾਨ) ਦਿੰਦੇ ਹਨ।

ਭਾਵ:

ਇਸ ਕਬਿੱਤ ਵਿਚ ਕਵੀ ਜੀ ਨੇ ਸਤਿਗੁਰੂ ਜੀ ਦੇ ਸਾਡੇ 'ਅਵਗੁਣ ਹਰਨ' ਤੇ 'ਗੁਣ ਦਾਨ ਕਰਨ' ਦਾ ਟਾਕਰਾ ਕਰਕੇ ਦਸਦਿਆਂ ਉਨ੍ਹਾਂ ਦੀ ਮਹਾਨਤਾ ਦਰਸਾਈ ਹੈ। ਹਉਮੇਂ ਦਾਸਾਂ ਦੀ ਚੂਰ ਕਰਕੇ ਜੋ ਅਹੰਬ੍ਰਹਮ ਦਾ ਨਿਵਾਸ ਕਿਹਾ ਹੈ ਇਸ ਤੋਂ ਮੁਰਾਦ 'ਅਹੰਬ੍ਰਹਮ' ਦੇ ਸੁੱਕੇ ਦਮਗਜੇ ਮਾਰਨ ਦੀ ਨਹੀਂ, ਬਲਕੇ ਜੋ ਮੁਕਤੀ ਗੁਰੂ ਘਰ ਵਿਚ ਹੈ ਜਿਸ ਵਿਚ ਪ੍ਰੀਤ ਮੁੱਖ ਹੈ ਉਸ ਦੇ ਤ੍ਰੈ ਅੰਗ ਦੱਸੇ ਹਨ-
੧. ਹਉਂ ਦਾ ਦੂਰ ਹੋਣਾ, ੨. ਬ੍ਰਹਮ ਦਾ ਅੰਤਰ ਆਤਮੇ ਅਵਿਰਲ ਮਿਲਾਪ ਹੋਣਾ, ਤੇ ਇਸ ਤੋਂ ਮਗਰੋਂ ੩. ਮਨ ਨੂੰ ਚਰਨਾਂ ਵਿਚ ਲੈਣਾਂ (ਭਾਵ ਪ੍ਰੇਮ) ਹੈ, ਅਰਥਾਤ ਹਉਮੈਂ ਦਾ ਅਭਾਵ, ਪ੍ਰੇਮ ਦੀ ਅਵਧੀ, ਬ੍ਰਹਮ ਤੱਤ ਨਾਲ ਮੇਲ, ਤ੍ਰੈਹਾਂ ਦਾ ਮੇਲ ਜੋ ਮੁਕਤੀ ਹੈ ਸੋ ਦਾਨ ਦਿੰਦੇ ਹਨ। ਗੁਰੂ ਘਰ ਦੀ ਮੁਕਤੀ ਵਾਲਾ ਗਜਾਨੀ ਸ਼ਿਲਾ ਤੁੱਲ ਅਕ੍ਰੈ ਨਹੀਂ ਹੋ ਢੈਂਦਾ। ਉਹ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਦੇ ਰੰਗ ਵਿਚ 'ਕਰਮ ਕਰਤ ਹੋਵੈ ਨਿਹ ਕਰਮ' ਹੁੰਦਾ ਹੈ। ਉਸ ਦੀ ਬ੍ਰਿਤੀ ਵਿਚ ਨਾਮ ਯਾ ਇਉਂ ਕਹੋ, ਕਿ ਬ੍ਰਹਮ ਅਰੂੜ ਰਹਿੰਦਾ ਹੈ, ਉਸ ਦੇ ਇੰਦ੍ਰੇ ਤਕ ਬ੍ਰਹਮਾਕਾਰ ਰਹਿੰਦੇ ਹਨ। ਉਸ ਦੇ ਵਚਨ ਤੇ ਕਰਮ ਸੁਖ ਤੇ ਧਰਮ ਦੇ ਮੇਘ ਹੋਕੇ ਵਸਦੇ ਹਨ। ਖਿੜੇ ਗੁਲਾਬ ਹਾਰ ਸੁਗੰਧੀ ਦਾਤਾ ਹੁੰਦੇ ਹਨ।

## ੪. ਇਸ਼੍ਟ ਗੁਰੂ-ਸ੍ਰੀ ਗੁਰੂ ਅੰਗਦ ਦੇਵ ਜੀ ਦਾ-ਮੰਗਲ।

ਦੋਹਰਾ:

ਅਜਰ ਜਰਨ ਧੀਰਜ ਧਰਨ, ਦੇਤਿ ਸ਼ਰਨ ਜਨ ਦਾਨ॥
ਸ਼੍ਰੀ ਅੰਗਦ ਸੁਖ ਕਰਨ ਕੋ, ਨਮਸਕਾਰ ਗੁਨ ਖਾਨ ॥੪॥

ਅਜਰ ਜਰਨ = ਆਤਮ ਸੱਤਯਾ ਜੋ ਆਪਣੇ ਅੰਦਰ ਜਰ ਲੈਣੀ ਕਠਨ ਹੈ ਉਸ ਨੂੰ ਜਰ ਲੈਣ ਵਾਲੇ।

ਅਰਥ:

ਸ਼੍ਰੀ (ਗੁਰੁ) ਅੰਗਦ ਦੇਵ ਜੀ ਜੋ ਸੁਖਾਂ ਦੇ ਕਰਨ ਹਾਰੇ ਹਨ, ਗੁਣਾਂ ਦੀ ਖਾਨ ਹਨ, ਅਜਰ ਨੂੰ ਜਰ ਲੈਣ ਵਾਲੇ ਹਨ, ਧਰਤੀ (ਵਤ) ਧੀਰਜ (ਧਾਰਨ ਵਾਲੇ ਹਨ ਤੇ ਅਪਣੇ) ਦਾਸਾਂ ਨੂੰ ਸ਼ਰਨ ਦਾਨ ਕਰਦੇ ਹਨ (ਉਨ੍ਹਾਂ) ਨੂੰ (ਮੇਰੀ) ਨਮਸਕਾਰ ਹੋਵੇ।

### ੫. ਇਸ਼੍ਰ ਗੁਰੂ-ਸ਼੍ਰੀ ਗੁਰੂ ਅਮਰਦਾਸ ਜੀ ਦਾ-ਮੰਗਲ।

ਅਤਿ ਉਦਾਰ ਬਖ਼ਸ਼ਤਿ ਪ੍ਰਭੂ ਦੋਨਹੁੰ ਲੋਕ ਅਨੰਦ॥
ਅਮਰਦਾਸ ਸ਼੍ਰੀ ਸਤਿਗੁਰੂ ਬੰਦੌਂ ਜੁਗ ਕਰ ਬੰਦਿ ॥੫॥

ਅਰਥ:

ਸ਼੍ਰੀ ਸਤਿਗੁਰੂ (ਗੁਰੂ) ਅਮਰਦਾਸ ਪ੍ਰਭੂ ਜੀ ਨੂੰ ਮੈਂ ਦੋਵੇਂ ਹੱਥ ਜੋੜਕੇ ਨਮਸਕਾਰ ਕਰਦਾ ਹਾਂ ਜੋ ਬੜੇ ਉਦਾਰ ਹਨ, ਦੋਹਾਂ ਲੋਕਾਂ (ਲੋਕ ਪ੍ਰਲੋਕ) ਵਿਚ ਅਨੰਦ ਬਖਸ਼ਣੇ ਵਾਲੇ ਹਨ।

ਭਾਵ:

ਉਦਾਰ ਤੇ ਬਖਸ਼ਿੰਦ ਕਹਿਣ ਤੋਂ ਕਵੀ ਜੀ ਦਾ ਇਸ਼ਾਰਾ ਆਪ ਦੇ ਨਾਮ ਦਾਨ ਦੀ ਦੇਗ ਅਮਿੱਤ ਚਲਾ ਦੇਣ ਤੋਂ ਤੇ ੨੨, ੫੨, ੭੨ ਵਜਕਤੀਆਂ ਐਸੀਆਂ ਪੈਦਾ ਕਰ ਦੇਣ ਤੋਂ ਹੈ ਜੋ ਕਿ ਗੁਰਮੁਖ ਪਦ ਤੇ ਅਰੂੜ੍ਹ ਹੋਕੇ ਨਾਮ ਦਾਨ ਦੇਣ ਵਾਲੇ ਸਤਪੁਰਖ ਹੋਏ।

### ੬. ਇਸ਼੍ਰ ਗੁਰੂ-ਸ਼੍ਰੀ ਗੁਰੂ ਰਾਮ ਦਾਸ ਜੀ ਦਾ-ਮੰਗਲ।

ਤ੍ਰਾਸ ਬਿਨਾਸ਼ਿ ਉਪਾਸ਼ਕਨਿ, ਪੁਰਹਿਂ ਆਸ ਗਨ ਦਾਸ॥
ਰਾਮਦਾਸ ਸੁਖਰਾਸ ਕੋ, ਨਮੋ ਹੁਲਾਸ ਪ੍ਰਕਾਸ਼ ॥੬॥

ਉਪਾਸ਼ਕ = ਸੇਵਕ, ਦਾਸ, ਸਿੱਖ। ਉਪਾਸ਼ਕ ਦਾ ਬਹੁ ਵਚਨ 'ਉਪਾਸ਼ਕਨਿ' (ਅ) ਉਪਾਸ਼ਕਾਂ ਦੇ।

ਅਰਥ:

(ਮੈਂ, ਸ਼੍ਰੀ ਸਤਿਗੁਰੂ) ਸੁਖਾਂ ਦੀ ਰਾਸ (ਗੁਰੂ) ਰਾਮਦਾਸ ਜੀ ਨੂੰ, (ਜੋ ਸਦਾ) ਹੁਲਾਸ ਦੇ ਪ੍ਰਕਾਸ਼ ਕਰਨ ਵਾਲੇ ਹਨ, ਨਮਸਕਾਰ ਕਰਦਾ ਹਾਂ (ਕਿਉਂ ਜੋ ਆਪ ਅਪਣੇ ਉਪਾਸ਼ਕਾਂ ਦੇ ਭੈ ਦੂਰ ਕਰਦੇ ਹਨ ਤੇ ਸਾਰੇ ਦਾਸਾਂ ਦੀਆਂ ਆਸਾਂ ਪੂਰਨ ਕਰਦੇ ਹਨ।)

### ੭. ਇਸ਼੍ਰ ਗੁਰੂ-ਸ਼੍ਰੀ ਗੁਰੂ ਅਰਜਨ ਦੇਵ ਜੀ ਦਾ-ਮੰਗਲ।

ਸ਼੍ਰੀ ਅਰਜਨ ਸਿਰਜਨ ਅਨੰਦ ਤਰਜਨ ਜਨਨ ਬਿਕਾਰ॥
ਬਰਜਨ ਦੁਰਜਨ ਤੇਜ ਕੋ, ਤਿਨ ਪਗ ਰਜ ਸਿਰ ਧਾਰਿ ॥੭॥

ਸਿਰਜਨ ਅਨੰਦ = ਅਨੰਦ ਦੇ ਬਨਾਵਣ ਵਾਲੇ, ਭਾਵ ਸੁਖਾਂ ਦੇ ਦਾਤੇ।

ਤਰਜਨ = ਤਾੜਨ ਵਾਲੇ ਭਾਵ ਦੂਰ ਕਰਨ ਵਾਲੇ।

ਬਰਜਨ = ਰੋਕਣ ਵਾਲੇ। ਦੁਰਜਨ = ਖੋਟੇ ਲੋਕ। ਵੈਰੀ।

ਪਗ ਰਜ = ਚਰਣਾਂ ਦੀ ਧੂੜੀ।

ਅਰਥ:

ਸ਼੍ਰੀ (ਸਤਿਗੁਰੂ ਗੁਰੂ) ਅਰਜਨ ਦੇਵ ਜੀ ਅਨੰਦ ਦੇ ਸਿਰਜਣ ਵਾਲੇ ਹਨ, ਦਾਸਾਂ ਦੇ ਵਿਕਾਰਾਂ ਨੂੰ ਤਾੜਨ ਵਾਲੇ ਹਨ, ਤੇ ਖੋਟੇ ਲੋਕਾਂ ਦੇ ਤੇਜ ਨੂੰ ਰੋਕਣ ਵਾਲੇ ਹਨ, ਤਿਨ੍ਹਾਂ ਦੇ ਚਰਣਾਂ (ਕਵਲਾਂ) ਦੀ ਧੂੜੀ (ਨੂੰ ਮੈਂ) ਸਿਰ ਤੇ ਧਰਦਾ ਹਾਂ।

## ੮. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿ ਗੋਵਿੰਦ ਜੀ ਦਾ-ਮੰਗਲ।

ਕਬਿੱਤ:

**ਬੋਧ ਮਹਿਂ ਬਿਦੇਹ, ਜੁੱਧ ਕ੍ਰੁੱਧ ਮੱਧ ਰਾਮਚੰਦ,**
**ਸਿੱਖ ਤਾਰਿਬੇ ਕੋ ਭਵ ਸਿੰਧੁ ਤੇ ਜਹਾਜ ਹੈਂ।**
**ਕਰੁਣਾ ਨਿਧਾਨ ਤੇ ਬਿਸ਼ਨੁ ਪਰਮਾਨ ਮਨ,**
**ਕੀਰਤਿ ਪ੍ਰਕਾਸ਼ਬੇ ਕੋ ਸੋਈ ਦਿਜਰਾਜ ਹੈਂ।**
**ਪ੍ਰਗਟ ਪ੍ਰਤਾਪ ਮੈਂ ਪ੍ਰਚੰਡ ਮਾਰਤੰਡ ਬਡੇ,**
**ਸ਼ੋਭਾ ਸਭਿ ਲੈਬੇ ਕਉ ਸੁਹਾਇਂ ਸੁਰਰਾਜ ਹੈਂ।**
**ਧੀਰਜ ਧਰਨ ਕੋ ਧਰਨਿ ਰੁਪ ਬੀਰ ਬਰ,**
**ਸ਼੍ਰੀ ਹਰਿਗੁਵਿੰਦ ਸੁਖਕੰਦ ਹ੍ਵੈ ਬਿਰਾਜ ਹੈਂ ॥੮॥**

ਬੋਧ = ਗਿਆਨ।
ਬਿਦੇਹ = ਜੋ ਸਰੀਰ ਧਾਰੀ ਨਾਂ ਹੋਵੇ, ਜੈਸੇ ਈਸ਼੍ਵਰ। (ਅ) ਵਿਦੇਹ = ਪੁਰਾਤਨ ਮਿਥੁਲਾ ਦਾ ਨਾਮ ਹੈ ਜਿਸ ਨੂੰ ਅੱਜ ਕਲ ਤਿਰਹੁਤ ਆਖਦੇ ਹਨ, ਇਥੋਂ ਦੇ ਰਾਜੇ ਨੂੰ ਬੀ ਵਿਦੇਹ ਕਹਿ ਲੈਂਦੇ ਹਨ। ਵਿਸ਼ੇਸ਼ ਕਰਕੇ ਜਨਕ ਨੂੰ। ਜਨਕ ਗਿਆਨੀ ਸੀ, ਸੋ ਗਿਆਨੀ ਅਰਥ ਲਾਉਂਦੇ ਹਨ।
ਭਵ ਸਿੰਧੁ = ਸੰਸਾਰ ਸਮੁੰਦਰ।
ਦਿਜਰਾਜ = ਚੰਦ੍ਰਮਾਂ, ਬ੍ਰਹਮਨ, ਬ੍ਰਹਮਾਂ, ਬ੍ਰਿਹਸਪਤਿ ਆਦਿ।
ਮਾਰਤੰਡ = ਸੂਰਜ। ਸੁਰਰਾਜ = ਇੰਦ੍ਰ।

ਅਰਥ:

(ਜੋ ਗੁਰੂ ਜੀ) ਗਿਆਨ ਵਿਚ ਵਿਦੇਹ (ਹਨ,) ਜੁੱਧ (ਵਿਚ ਤੇ) ਕ੍ਰੋਧ (ਦੇ ਸਾਹਮਣੇ) ਰਾਮਚੰਦ ਵਤ ਹਨ, ਸਿਖਾਂ ਨੂੰ ਸੰਸਾਰ ਸਾਗਰ ਤੋਂ ਤਾਰਣ ਲਈ ਜਹਾਜ (ਵਤ) ਹਨ। ਕ੍ਰਿਪਾ ਦੇ ਖਜ਼ਾਨੇ (ਹੋਣ ਕਰਕੇ) ਵਿਸ਼ਨੂੰ ਵਤ ਮਨ (ਰਖਦੇ ਹਨ, ਵਾਹਿਗੁਰੂ ਜੀ ਦੀ) ਸਿਫਤ ਸਲਾਹ ਦੇ ਪ੍ਰਕਾਸ਼ਣ ਵਿਚ ਉਹੀ ਚੰਦ੍ਰਮਾ ਵਤ ਹਨ, ਪ੍ਰਤਾਪ ਤੇ ਪ੍ਰਕਾਸ਼ ਵਿਚ ਜੋ ਤੇਜਵਾਨ ਸੂਰਜ ਵਾਂਙੂ ਵਡੇ ਹਨ (ਤੇ) ਸਾਰੀਆਂ ਸ਼ੋਭਾ ਲੈਣ ਵਿਚ (ਜੋ) ਇੰਦ੍ਰ ਵਾਂਙੂ ਸੁਹਾ ਰਹੇ ਹਨ (ਅਤੇ) ਧਰੀਜ ਧਾਰਨ ਵਿਚ ਜੋ ਧਰਤੀ ਰੂਪ ਹਨ ਓਹ ਸ੍ਰੇਸ਼ਟ ਬੀਰ ਸ਼੍ਰੀ ਗੁਰੂ ਹਰਿ ਗੋਵਿੰਦ ਜੀ ਸੁਖਾਂ ਦੇ ਮੇਘ ਹੋਕੇ ਬਿਰਾਜ ਰਹੇ ਹਨ (ਸੋ ਮੇਰੇ ਤੇ ਬੀ ਕ੍ਰਿਪਾਲੂ ਹੋਣ)।

ਭਾਵ:

ਗਜਾਨ, ਯੁੱਧ, ਮੁਕਤੀ ਦਾਤਾ, ਸ਼ਕਤੀ, ਕ੍ਰਿਪਾ, ਕੀਰਤੀ, ਪ੍ਰਤਾਪ, ਤੇਜ, ਸ਼ੋਭਾ, ਧੀਰਜ, ਇਨ੍ਹਾਂ ਗੁਣਾਂ ਵਿਚ ਸਤਿਗੁਰਾਂ ਨੂੰ ਪ੍ਰਸਿੱਧ ਗੁਣ ਧਾਰੀਆਂ ਨਾਲ ਸ਼ੋਭਾ ਦਿੱਤੀ ਹੈ। ਜ਼ਾਹਰਾ ਜਾਪਦਾ ਹੈ ਕਿ ਆਪ 'ਗੁਰ ਅਵਤਾਰ' ਹਨ, ਉਪਮਾ ਆਪ ਤੋਂ ਛੋਟਿਆਂ ਨਾਲ ਦੇਣ ਵਿਚ ਕਵੀ ਜੀ ਨੇ ਉਕਾਈ ਕੀਤੀ ਹੈ, ਪਰ ਇਹ ਗੱਲ ਨਹੀਂ, ਕਵੀ ਜੀ ਇਕ ਇਕ ਗੁਣਧਾਰੀ ਦੀ ਇਕ ਇਕ ਉਪਮਾ ਦੇਕੇ ਸ਼੍ਰੀ ਗੁਰੂ ਜੀ ਨੂੰ 'ਸਰਬ ਗੁਣ ਨਿਧਾਨ' ਕਥਨ ਕਰ ਰਹੇ ਹਨ। ਸਾਰੇ ਗੁਣਾਂ ਦਾ ਇਕ ਵਜਕਤੀ ਵਿਚ ਇਕੱਠਿਆਂ ਹੋਣਾ ਜੋ ਦਰਸਾਇਆ ਹੈ ਇਹ ਸਾਰੇ ਉਪਮਾਨਾਂ ਤੋਂ ਉਨ੍ਹਾਂ ਦੀ ਅਧਿਕਤਾ ਦਰਸਾਈ ਹੈ।

## ੯. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿਰਾਇ ਜੀ ਦਾ-ਮੰਗਲ।

ਸੈ੍ਯਾ:

ਦੇਵ ਤਰੋਵਰ ਹੈ ਨ ਇਹੈ, ਹਰਿਰਾਇ ਗੁਰੂ ਕਰਿ ਦੇਵ ਤਰੋਵਰ।
ਸੋ ਸੁਰ ਧੇਨੁ ਨਹੀ ਮਨ ਜਾਨਿਯੇ, ਸੇਵ ਗੁਰੂ ਸੁਰ ਧੇਨੁ ਲਹੈ ਨਰ।
ਹੈ ਨ ਚਿੰਤਾਮਣਿ ਬੂਝ ਜਿ ਦੇਖਿਯੇ, ਸ੍ਰੀ ਗੁਰੁ ਕੇ ਨਖ ਚਿੰਤਮਣੀ ਬਰ।
ਸੋ ਨ ਸੁਧਾ ਮਧੁਰਾਇ ਕੋ ਧਾਰਤਿ, ਗ੍ਯਾਨ ਗਿਰਾ ਗੁਰ ਕੀ ਮੁਧਰੀਤਰ ॥ ੯ ॥

ਦੇਵ ਤਰੋਵਰ = ਕਲਪ ਬ੍ਰਿੱਛ।
ਕਰਿ = ਕਰ ਦੇਂਦੇ ਹਨ, ਬਣਾ ਦੇਂਦੇ ਹਨ (ਅ) ਕਰ-ਹਥ।
ਸੁਰ ਧੇਨੁ = ਕਾਮਧੇਨੁ। ਲਹੈ-ਲੈ ਲੈਂਦਾ ਹੈ। (ਅ) ਲਹੈਂ-ਸਮਝਦੇ ਹਨ।
ਚਿੰਤਾਮਣਿ = ਇਕ ਮਣੀ, ਜਿਸ ਤੋਂ ਚਿੰਤਨ ਕੀਤਾ ਪ੍ਰਾਪਤਿ ਹੋਵੈ।
ਸੁਧਾ = ਅੰਮ੍ਰਿਤ।
ਮਧੁਰੀ ਤਰ = ਅਤਿਸ਼ੇ ਕਰਕੇ ਮਿੱਠੀ। ਮਧੁਰੀ ਤੋਂ ਮੁਰਾਦ ਹੈ ਅੰਮ੍ਰਿਤ ਤੋਂ ਵਿਸ਼ੇਸ਼।

ਅਰਥ:

(ਇਹ) ਕਲਪ ਬ੍ਰਿੱਛ ਨਹੀਂ ਹੈ (ਜੋ ਸੁਰਗਾਂ ਵਿਚ ਸੁਣੀਦਾ ਹੈ, ਸਗੋਂ) ਇਹੋ ਗੁਰੂ ਹਰਿਰਾਇ ਜੀ ਹਨ ਜੋ (ਇਥੇ ਹੀ) ਕਲਪ ਬ੍ਰਿੱਛ ਬਣਾ ਦੇਂਦੇ ਹਨ। ਉਹ ਕਾਮਧੇਨੁ ਨਹੀਂ ਹੈ (ਜੋ ਸੁਰਗਾਂ ਵਿਚ) ਮਨ ਵਿਚ ਸਮਝ ਲਓ (ਕਿ ਸੁਣੀਦੀ ਹੈ, ਸਗੋਂ ਗੁਰੂ ਹਰਿਰਾਇ ਜੀ ਨੂੰ) ਸੇਵ ਕੇ ਮਾਨੁਖ (ਅਸਲੀ) ਕਾਮਧੇਨੁ ਲੈ ਲੈਂਦਾ ਹੈ। ਚਿੰਤਾਮਣੀ ਕੋਈ (ਸ਼ੈ) ਹੈ ਨਹੀਂ, ਪੁੱਛਕੇ ਭਾਵੇਂ ਦੇਖ ਲਈਏ, ਗੁਰੁ ਜੀ ਦੇ ਸ੍ਰੇਸ਼ਟ ਨਹੁੰ ਹੀ (ਅਸਲ) ਚਿੰਤਾਮਣੀ ਹਨ। ਉਹ ਅੰਮ੍ਰਿਤ ਨਹੀਂ ਹੈ ਜੋ (ਸ੍ਵਾਦ ਵਿਚ) ਮਿਠਾਸ ਧਾਰਨ ਕਰ ਰਿਹਾ ਹੈ, ਪਰੰਤੂ ਗਿਆਨ (ਰਸ ਨਾਲ ਭਰੀ) ਗੁਰੂ ਜੀ ਦੀ ਬਾਣੀ ਵਧੀਕ ਮਿੱਠੀ ਹੈ।

ਹੋਰ ਅਰਥ:

੧. ਗੁਰੂ ਹਰਿ ਰਾਇ ਜੀ ਦੇ (ਕਰ =) ਹੱਥ ਹੀ ਕਲਪ ਬ੍ਰਿੱਛ ਹਨ। ੨. ਨਰ (ਉੱਤਮ ਲੋਕ) ਗੁਰੂ (ਹਰਿ ਰਾਇ ਜੀ ਦੀ) ਸੇਵਾ ਨੂੰ ਹੀ ਕਾਮਧੇਨੁ (ਲਹੈਂ) ਸਮਝਦੇ ਹਨ।

ਭਾਵ:

ਸ੍ਰੀ ਗੁਰੂ ਜੀ ਨੇ ਜੋ ਅਨੇਕਾਂ ਬਖਸ਼ਿਸ਼ਾਂ ਕਰਕੇ ਗੁਰਮੁਖ ਪੈਦਾ ਕੀਤੇ ਜਿਨ੍ਹਾਂ ਨੇ ਸਤਿਨਾਮ ਦੀ ਦੋਹੀ ਫੇਰਕੇ ਜਗਤ ਬਚਾਇਆ, ਉਨ੍ਹਾਂ ਵੱਲ ਸੈਨਤ ਕਰਕੇ ਦੱਸਦੇ ਹਨ ਕਿ ਓਹ ਜਗਤ ਨੂੰ ਸੁਖ ਦੇਣ ਹਾਰੇ ਕਲਪ ਬ੍ਰਿੱਛ ਸਤਿਗੁਰਾਂ ਨੇ ਰਚੇ।
ਦੂਸਰੀ ਤੁਕ ਵਿਚ ਸਤਿਗੁਰਾਂ ਦੀਆਂ ਰਾਜਸੀ ਬਰਕਤਾਂ ਵੱਲ ਸੈਨਤ ਹੈ ਕਿ ਸੇਵਕਾਂ ਨੂੰ ਰਾਜੇ; ਜਾਗੀਰਦਾਰ ਬਣਾ ਦਿੱਤਾ, ਸੋ ਕਾਮਧੇਨੁ ਤੁੱਲ ਸੰਸਾਰਕ ਸੁਖਾਂ ਦੇ ਦਾਤੇ ਬਣੇ।
ਤੀਸਰੀ ਵਿਚ ਛੁਹ ਮਾਤ੍ਰ ਨਾਲ ਜੀਅ ਦਾਨ ਦੇਕੇ ਜੋ ਅਨੰਤ ਸਿਖ ਤਾਰੇ ਉਨ੍ਹਾਂ ਦੀ ਚੇਤਨਤਾ ਵਿਚ ਨਾਮ ਚਿੰਤਨ ਦਾ ਪਰਵੇਸ਼ ਹੋਕੇ ਰਾਮ ਰਸ ਪ੍ਰਾਪਤ ਹੋਣ ਦਾ ਭਾਵ ਕਹਿ ਰਹੇ ਹਨ।
ਚੌਥੀ ਤੁਕ ਸਤਿਗੁਰੂ ਜੀ ਦੀ ਵਾਕ ਸੱਤਜਾ ਤੇ ਵਾਕ ਦੀ ਮਧੁਰਤਾ ਦਾ ਪਤਾ ਦੇ ਰਹੀ ਹੈ ਕਿ ਜਿਸ ਦੀ ਮਿਠਾਸ ਅੰਮ੍ਰਿਤ ਤੋਂ ਵੱਧ ਸੀ ਤੇ ਜਿਸ ਦੀ ਸੱਤਜਾ ਨਾਮ ਤੇ 'ਗ੍ਯਾਨ' ਦਾਨ ਕਰਨ ਵਿਚ ਪੂਰਨ ਸੀ।
ਜੇ ਦੂਸਰੇ ਅਰਥਾਂ ਵੱਲ ਤੱਕੀਏ ਜਾਂ ਗੁਰੂ ਜੀ ਦੇ ਹੱਥ ਕਲਪ ਬ੍ਰਿੱਛ, ਉਨ੍ਹਾਂ ਦੀ ਸੇਵ ਕਾਮਧੇਨੁ, ਉਨ੍ਹਾਂ ਦੇ ਨਖੁ ਚਿੰਤਾਮਣੀ ਤੇ ਉਨ੍ਹਾਂ ਦੀ ਬਾਣੀ ਨੂੰ ਅੰਮ੍ਰਿਤ ਤੋਂ ਸ੍ਰੇਸ਼ਟ ਦੱਸਿਆ ਹੈ।

### ੧੦. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ-ਮੰਗਲ।

ਦੋਹਰਾ:

ਲਾਲ ਮ੍ਰਿਦੁਲ ਸੁੰਦਰ ਜੁਗਲ, ਕਮਲ ਲਲਿਤ ਅਲਪਾਇ ॥

ਚਰਨ ਗੁਰੂ ਹਰਿਕ੍ਰਿਸ਼ਨ ਕੇ, ਅਲਿ ਮਨ ਮਿਲਿ ਸੁਖਪਾਇ ॥੧੦॥

ਲਲਿਤ = ਸੁੰਦਰਤਾਈ, ਮਨਮੋਹਿਣੇ।

ਅਲਪਾਇ = ਤੁੱਛ ਹੋ ਰਹੀ ਹੈ, ਘਟਦੀ ਹੈ, ਨੀਵੀਂ ਪੈਂਦੀ ਹੈ, ਭਾਵ ਮਾਤ ਹੁੰਦੀ ਹੈ। ਜੇ ਪਾਠ-ਅਲਿਪਾਇ-ਹੋਵੇ ਤਾਂ ਅਰਥ ਲਗੇਗਾ-ਨਿਰਲੇਪ, ਅਸੰਗ।

ਅਲਿ-ਭੌਰੇ।

ਅਰਥ:

ਸ਼੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਦੇ ਦੋਵੇਂ ਸੁਹਣੇ ਚਰਣ (ਐਸੇ) ਲਾਲ ਤੇ ਕੋਮਲ ਹਨ ਕਿ ਕਮਲ ਦੀ ਸੁੰਦਰਤਾਈ (ਉਨ੍ਹਾਂ ਅਗੇ) ਨੀਵੀਂ ਪੈਂਦੀ ਹੈ, (ਐਸੇ ਚਰਣਾਂ ਨੂੰ) ਮਿਲਕੇ (ਸਿੱਖਾਂ ਰੂਪੀ) ਭੌਰਿਆਂ ਦਾ ਮਨ ਸੁਖ ਨੂੰ ਪ੍ਰਾਪਤ ਹੁੰਦਾ ਹੈ।

ਹੋਰ ਅਰਥ:

ਸ਼੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦੋਵੇਂ ਚਰਣ ਲਾਲ ਹਨ, ਕੋਮਲ ਹਨ, ਕਮਲ ਵਤ ਮਨਮੋਹਣੇ ਹਨ, (ਸਿੱਖ ਰੂਪੀ) ਭੌਰੇ ਮਨ ਇਨ੍ਹਾਂ ਨੂੰ ਮਿਲਕੇ (ਸੰਸਾਰ ਤੋਂ ਅਲਿਪਾਇ =) ਅਸੰਗ ਹੋ ਜਾਂਦੇ ਤੇ (ਪਰਮਾਰਥ ਦਾ) ਸੁਖ ਪ੍ਰਾਪਤ ਕਰਦੇ ਹਨ। (ਅ) ਉਪਰਲੇ ਅਰਥ ਵਿਚ-ਅਲਿਪਾਇ-ਦਾ ਅਰਥ ਚਰਨਾਂ ਨਾਲ ਹੀ ਲਾਉਣਾ ਕਿ ਚਰਣ ਹੀ ਕਮਲ ਵਤ ਸੰਸਾਰ ਦੇ ਪਦਾਰਥਾਂ ਤੋਂ ਅਲੇਪ ਹਨ।

੧੧. ਇਸ੍ਟ ਗੁਰੂ-ਸ਼੍ਰੀ ਗੁਰੂ ਤੇਗ ਬਹਾਦਰ ਜੀ ਦਾ-ਮੰਗਲ।

ਚਾਦਰ ਭੇ ਹਿੰਦੁਵਾਨ ਕੀ ਬਾਦਰ ਅਨੰਦ ਉਦੋਤਿ।
ਤੇਗ ਬਹਾਦਰ ਗੁਰ ਨਮੋ ਸਿਮਰੇ ਹਾਦਰ ਹੋਤਿ ॥੧੧॥

ਬਾਦਰ = ਬੱਦਲ। ਉਦੋਤਿ = ਉਤਪਤਿ ਕਰਨ ਵਾਲੇ।

ਅਰਥ:

ਸ਼੍ਰੀ ਸਤਿਗੁਰੂ ਤੇਗ ਬਹਾਦਰ ਜੀ ਹਿੰਦੂਆਂ ਲਈ (ਔਰੰਗਜ਼ੇਬੀ ਜ਼ੁਲਮ ਦੀ ਧੁੱਪ ਤੋਂ ਰਖਜਾ ਕਰਨ ਵਾਲੇ) ਚਾਦਰ (ਸਮਾਨ) ਹੋਏ ਤੇ ਆਨੰਦ ਦੇ ਬੱਦਲ ਨੂੰ (ਉਨ੍ਹਾਂ) ਪ੍ਰਗਟ ਕਰ ਦਿਤਾ, (ਉਹਨਾਂ ਨੂੰ ਜਿੱਥੇ ਕੋਈ) ਯਾਦ ਕਰੇ ਹਾਜ਼ਰ ਹੁੰਦੇ ਹਨ (ਮੇਰੀ ਉਹਨਾਂ ਨੂੰ) ਨਮਸਕਾਰ ਹੋਵੇ।

ਭਾਵ:

ਔਰੰਗਜ਼ੇਬੀ ਜ਼ੁਲਮ ਦਾ ਸੂਰਜ ਹਿੰਦੂਆਂ ਨੂੰ ਸਾੜ ਭੁੰਨ ਰਿਹਾ ਸੀ, ਉਸ ਦੀ ਧੁੱਪ ਤੇ ਹਿੰਦੂਆਂ ਦੇ ਵਿਚਕਾਰ ਚਾਦਰ ਸਮਾਨ ਆਪ ਆਏ ਤੇ ਸਿਰ ਦੇਕੇ ਔਰੰਗੇ ਦੇ ਤੇਜ ਨੂੰ ਹਰਿਆ, ਤੇ ਅਨੰਦ ਦੇ ਬਦਲ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਸੀਸ ਦੇਣ ਮਗਰੋਂ ਹੋਰ ਠੰਢ ਵਰਤਾਉਣ ਲਈ ਜਗਤ ਵਿਚ ਛੋੜ ਗਏ। ਇਹ ਭਾਵ ਬੀ ਸਿਆਣੇ ਲੈਂਦੇ ਹਨ ਕਿ ਹਿੰਦੂਆਂ ਦੀਆਂ ਬਹੂ ਬੇਟੀਆਂ ਦੀ ਪਰਦਾ ਦਰੀ, ਧਰਮ ਚਿੰਨ੍ਹ ਤੇ ਮੰਦਰਾਂ ਦਾ ਨਾਸ਼ ਆਦਿ ਨੰਗੇਜ ਢੱਕਣ ਲਈ ਗੁਰੂ ਜੀ ਪਰਦੇ ਵਤ ਉਹਨਾਂ ਦੇ ਸਹਾਈ ਹੋਏ।

੧੨. ਇਸ੍ਟ ਗੁਰੂ-ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ-ਮੰਗਲ।

ਕਬਿੱਤ:

ਭ੍ਰਿਗੁਨੰਦ ਦਾਨ ਦੀਨਿ ਤਾਂਹੀ ਕੇ ਅੱਛਤ ਛੀਨਿ,
ਜਾਚਤਿ ਫਿਰਤਿ ਦੀਨ ਦਿੱਜਨ ਕੋ ਗੋਤ ਹੈ।
ਰਾਮਚੰਦ ਅਨੰਦ ਸੰਦੋਹ ਅਸੁਮੇਧ ਵਿਖੈ
ਪਾਯੋ ਦਾਨ, ਖਾਯੋ ਪੂਤ ਪੋਤੇ ਨਾਤੀ ਪੋਤ ਹੈ।
ਪੰਡ ਪੂਤ, ਸੂਰ ਸੁਤ, ਆਦਿ ਜੋ ਸੰਤੋਖ ਸਿੰਘ

ਦੀਨਿ ਜਿਨ ਦਾਨ ਪੁਨ ਛੀਨਤਾ ਉਦੋਤਿ ਹੈ।
ਸ਼੍ਰੀ ਗੁਬਿੰਦ ਸਿੰਘ ਮਹਾਂ ਦਾਨ ਦੀਨੋ ਕੋ ਨ ਸਮ
ਦਿਨ ਦਿਨ ਦੂਨੋ ਦੂਨੋ ਚੌਨੌ ਚੌਨੌ ਹੋਤਹੈ† ॥੧੨ ॥

†ਇਹ ਛੰਦ ਅੱਗੇ ਰੁਤ ੫ ਅੰਸੂ ੫੧ ਦੇ ਅੰਕ ੧੭ ਵਿਚ ਬੀ ਆਵੇਗਾ।

ਭ੍ਰਿਗਨੰਦ = ਪਰਸਰਾਮ। ਅੱਛਤ = ਹੁੰਦਿਆਂ।
ਅਨੰਦ ਸੰਦੋਹ = ਅਨੰਦ ਦਾ ਪੁੰਜ। (ਆਨੰਦ ਸੰਦੋਹ)।
ਨਾਤੀ ਪੋਤ = ਪੋਤ੍ਰਿਆਂ ਦੇ ਪ੍ਰੋਤੇ, ਪੜਪੋਤ੍ਰੇ। ਪੰਡਪੂਤ = ਯੁਧਿਸ਼ਟਰ।
ਸੂਰਸੁਤ = ਕਰਣ। ਯਮ, ਸ਼ਨਿਸਚਰ, ਵਰੁਣ, ਅੱਸ੍ਵਨੀ ਕੁਮਾਰ, ਸੁਗ੍ਰੀਵ ਆਦਿਕ ਬੀ ਅਰਥ ਹਨ, ਪਰੰਤੂ ਦਾਨ ਦਾ ਪ੍ਰਕਰਣ ਚਲਿਆ ਹੋਣ ਕਰਕੇ ਇਥੇ 'ਕਰਣ' ਅਰਥ ਦਾ ਹੀ ਗ੍ਰਹਣ ਹੈ।
ਦੂਨੋ ਦੂਨੋ ਚੌਨੌ ਚੌਨੌ-ਦੂਣੇ ਦਾ ਦੂਣਾ = ਚੌਗੁਣਾਂ, ਤੇ ਚੌਗੁਣੇ ਦਾ ਚੌਗੁਣਾਂ ਸੋਲਾਂ ਗੁਣਾਂ, ਤੇ ਫੇਰ ਸੋਲਾਂ ਗੁਣੇ ਦਾ ਚੌਗੁਣਾ-ਚੌਸਠ ਗੁਣਾ, ਭਾਵ ਦਿਨੋਂ ਦਿਨ ਵਾਧੇ ਵਿਚ ਹੈ। (ਅ) ਚੌਸਠ ਵਿੱਦਯਾ ਦਾ ਦਾਨ ਦਿੱਤਾ।

ਅਰਥ:

ਪਰਸਰਾਮ ਨੇ (ਪ੍ਰਿਥਵੀ ਦਾ) ਦਾਨ (ਬ੍ਰਾਹਮਣਾਂ ਨੂੰ) ਦਿੱਤਾ (ਜੋ) ਉਸਦੇ ਹੁੰਦਿਆਂ (ਹੀ ਉਨ੍ਹਾਂ ਤੋਂ) ਖੁਸ ਗਿਆ (ਤੇ ਹੁਣ ਤਾਈਂ ਉਨ੍ਹਾਂ) ਬ੍ਰਾਹਮਣਾਂ ਦੀ ਜਾਤੀ ਦੀਨ ਹੋ ਕੇ ਮੰਗਦੀ ਫਿਰਦੀ ਹੈ। (ਫੇਰ) ਅਨੰਦ ਦੇ ਪੁੰਜ ਰਾਮਚੰਦਰ ਜੀ ਤੋਂ ਅਸੁਮੇਧ ਜੱਗ ਵਿਖੇ (ਬ੍ਰਾਹਮਣਾਂ ਨੇ ਜੋ) ਦਾਨ ਪਾਇਆ, (ਉਹ ਉਨ੍ਹਾਂ ਦੇ) ਪੁਤਾਂ ਪੋਤ੍ਰਿਆਂ ਤੇ ਪੜਪੋਤ੍ਰਿਆਂ (ਨੇ ਹੀ) ਖਾਧਾ (ਅਗੋਂ ਮੁੱਕ ਗਿਆ)। ਕਵੀ ਸੰਤੋਖ ਸਿੰਘ ਜੀ (ਕਹਿੰਦੇ ਹਨ ਕਿ) ਯੁਧਿਸ਼ਟਰ ਤੇ ਸੂਰਯ ਸੁਤ (ਕਰਣ) ਤੋਂ ਆਦ ਲੈ ਕੇ ਜਿਸ ਜਿਸ ਨੇ ਦਾਨ ਦਿੱਤਾ (ਉਸ ਦਾਨ ਦਾ) ਨਸ਼ਟ ਹੋ ਜਾਣਾ ਪ੍ਰਗਟ ਹੈ। (ਪਰੰਤੂ) ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਿਤੇ ਮਹਾਂ ਦਾਨ ਦੀ ਕੋਈ ਸਮਤਾ (ਨਹੀਂ ਕਰ ਸਕਦਾ ਜੋ) ਦਿਨ ਦਿਨ ਦੂਣੇ ਤੋਂ ਦੂਣਾ ਤੇ ਚੌਣੇ ਤੋਂ ਚੌਣਾ ਹੁੰਦਾ ਜਾਂਦਾ ਹੈ।

ਭਾਵ:

ਇਸ ਵਿਚ ਦਾਨੀਆਂ ਦੇ ਦਾਨ ਦੇਣ ਦਾ ਜ਼ਿਕਰ ਕਰਦੇ ਹੋਏ ਉਸ ਦਾਨ ਦੇ ਬਿਨਸ ਜਾਣ ਦਾ ਜ਼ਿਕਰ ਹੈ ਤੇ ਜਿਨ੍ਹਾਂ ਨੂੰ ਦਾਨ ਮਿਲਦਾ ਸੀ ਉਨ੍ਹਾਂ ਦੇ ਫੇਰ ਫੇਰ ਖਾਲੀ ਹੋ ਜਾਣ ਦਾ ਹਾਲ ਹੈ, ਸਭਨਾਂ ਦੇ ਦਾਨ ਤੋਂ ਵਡਾ ਦਾਨ ਦਸਮੇਂ ਪਾਤਸ਼ਾਹ ਦਾ ਦੱਸਿਆ ਹੈ। ਇੱਥੇ ਪਹਿਲੀ ਗੱਲ ਧਯਾਨ ਯੋਗ ਹੈ ਕਿ ਕਵੀ ਜੀ ਹਰ ਪਹਿਲੂ ਵਿਚ ਤੇ ਹਰ ਮੌਕੇ ਤੇ ਗੁਰੂ ਸਾਹਿਬਾਨ ਨੂੰ ਸਭ ਤੋਂ ਵਡਾ ਤੇ ਸਾਰੇ ਹਿੰਦੂ ਵਡਕਿਆਂ ਤੋਂ ਸ਼ਿਰੋਮਣੀ ਦੱਸਦੇ ਹਨ। ਦਾਨ ਦਾ ਜੋ ਹਾਲ ਕਿਹਾ ਨੇ ਉਸ ਦਾ ਵੇਰਵਾ ਇਹ ਹੈ, ਕਿ ਦਾਨ ਦਰਿੱਦਰੀਆਂ ਨੂੰ ਦਿੱਤਾ ਮੁੱਕੇ ਹੀ ਗਾ ਚਾਹੇ ਓਹ ਵਿਦਵਾਨ ਹੋਣ, ਪੂਜ ਹੋਣ। ਗੁਰੂ ਜੀ ਨੇ ਉਨ੍ਹਾਂ ਦੀ ਲੀਕ ਤੋੜਕੇ ਉਨ੍ਹਾਂ ਦਾਨ ਪਾਤਰਾਂ ਨੂੰ ਹੀ ਕੇਵਲ ਦਾਨ ਨਾ ਦਿੱਤਾ, ਜੋ ਅਗੇ ਲੈ ਲੈ ਕੇ ਭੁੱਖੇ ਹੁੰਦੇ ਰਹੇ ਅਤੇ ਨਾਂ ਹੀ ਐਸਾ ਦਾਨ ਦਿੱਤਾ ਜੋ ਫੇਰ ਨਾਸ਼ ਹੀ ਹੋ ਜਾਵੇ ਸਗੋਂ ਉਹ ਕਰਤਵ੍ਯ, ਉਹ ਵਿੱਦਯਾ, ਉਹ ਯੋਗਤਾ ਦਾਨ ਕੀਤੀ ਤੇ ਸਭ ਜਾਤੀਆਂ ਨੂੰ ਕੀਤੀ ਕਿ ਜਿਸ ਨਾਲ ਲੈਣ ਵਾਲੇ ਨੂੰ ਦੀਨਤਾ ਫੇਰ ਨਾ ਦੇਖਣੀ ਪਵੇ। ਹਿੰਦੀ ਤੇ ਹਿੰਦੂ ਜੋ ਦੀਨ ਤੇ ਗ਼ਰੀਬ ਤੇ ਗੁਲਾਮ ਹੋ ਰਹੇ ਸੇ, ਉਨ੍ਹਾਂ ਨੂੰ ਨਾਮ ਦਾਨ, ਵਿਦਯਾਦਾਨ, ਬੀਰਤਾ ਦਾਨ, ਸ਼ਸਤ੍ਰ ਵਰਤਨ ਦਾ ਹੁਨਰ, ਜਥੇਬੰਦੀ ਤੇ ਸਾਂਝੇ ਕੰਮ ਲਈ ਕੁਰਬਾਨੀ ਦਾ ਮਾਦਾ ਦਾਨ ਕੀਤਾ, ਜਿਸ ਨਾਲ ਉਹ ਆਪ ਜਮ ਦੀ ਕਨੇਡ ਤੋਂ ਸੁਤੰਤ੍ਰ, ਵਿੱਦਯਾ ਵਿਚ ਸਿਆਣੇ, ਜਗਤ ਵਿਚ ਆਜ਼ਾਦ, ਰਾਜੇ, ਜਗੀਰਦਾਰ, ਧਰਤੀਆਂ ਵਾਲੇ ਜ਼ਿਮੀਦਾਰ ਤੇ ਹਰ ਕਮਾਮ ਵਿਚ ਕਮਾਈ ਕਰਨ ਵਾਲੇ ਬਣਕੇ ਦੀਨਤਾ ਵਿਚੋਂ ਨਿਕਲ ਗਏ।

ਕਬਿੱਤ:

ਦਲ ਜੇ ਦਿਲੇਸ਼ ਅਚਲੇਸ਼ ਦੋਊ ਮਿਲਿ ਧਾਏ,

ਧੁਰਵਾ ਸੇ ਧੌਂਸਾ ਕੀ ਧੁੰਕਾਰ ਉਠੇ ਘੋਰਿ ਘੋਰਿ।
ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘੱਟ ਜੁਟ,
ਲੋਹ ਕੀ ਚਮਕ ਛਟਾ ਛਬਿ ਭਾਂਤ ਕੋਰਿ ਕੋਰਿ।
ਗੋਰੇ ਪਰੇ ਓਰੇ, ਧੂਮ ਅਧਿਕ, ਅੰਧੇਰੋ ਧੂਰ,
ਹਲਕੇ ਹਰੌਲ, ਹਲਾ ਹਲੀ ਉਠੈ ਠੌਰਿ ਠੌਰਿ।
ਤੌ ਲੌ ਹੀ ਬਨਾਉ ਸ਼੍ਰੀ ਗੁਵਿੰਦ ਸਿੰਘ ਰਾਉ ਜੌ ਲੌ
ਛੋਰੇ ਨ ਸਮੀਰ ਤੀਰ ਜੇਹਿ ਮਾਂਹਿ ਜੋਰਿ ਜੋਰਿ† ॥੧੩॥

†ਇਹ ਛੰਦ ਅੱਗੇ ਰੁਤ ੬ ਅੰਸੂ ੯ ਅੰਕ ੨੧ ਵਿਚ ਥੋੜੇ ਫਰਕ ਨਾਲ ਫੇਰ ਆਵੇਗਾ।

ਦਿਲੇਸ਼ = ਦਿੱਲੀ ਪਤਿ, ਔਰੰਗਜ਼ੇਬ ਤੋਂ ਮੁਰਾਦ ਹੈ।
ਅਚਲੇਸ਼ = ਪਹਾੜੀਏ ਰਾਜੇ। ਧੁਰਵਾ ਸੇ = ਬੱਦਲ ਵਰਗੀ।
ਧੁੰਕਾਰ = ਗਰਜ।
ਘੋਰਿ ਘੋਰਿ = ਜੋਰ ਦੀ, ਭਜਾਨਕ, "ਘੁਰਰ ਘੁਰਰ"
ਅਵਾਜ਼ ਜੋ ਬੱਦਲ ਕਰਦੇ ਹਨ।
ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘੱਟ ਜੁਟ = ਬੜੇ ਠਾਠ ਬੰਨ੍ਹ ਕੇ ਬੱਦਲਵਤ ਸੂਰਮਿਆਂ ਦਾ ਦਲ ਜੁੜਕੇ [ਠੱਟ = ਠਾਠ ਬੰਨ੍ਹਕੇ। ਭੱਠ = ਸੂਰਮੇ। ਘੱਟ = ਬਦਲਵਤ। ਸੰਘੱਟ = ਇੱਕਠ। ਜੁੱਟ = ਜੁੜ ਕੇ]
ਲੋਹ = ਸ਼ਸਤ੍ਰ।
ਕੋਰਿ ਕੋਰਿ = ਕ੍ਰੋੜਾਂ ਹੀ ਕ੍ਰੋੜਾਂ। (ਅ) ਚਤੁਰਫੋਂ। (ੲ) ਕੋਨੇ ਕੋਨੇ ਤੋਂ ਭਾਵ ਬਿਜਲੀ ਕਦੇ ਕਿਸੇ ਪਾਸਿਓਂ, ਕਦੇ ਕਿਸੇ ਪਾਸੇ ਤੋਂ ਚਮਕਦੀ ਹੈ।
ਓਰੇ = ਗੜੇ।
ਹਰੌਲ = ਫੌਜ ਦੇ ਅੱਗੇ ਚਲਣ ਵਾਲਾ ਦਸਤਾ [ਤੁਰ: ਹਰਾਵਲ]
ਹਲਾ-ਹੱਲਾ ਕਰਨਾਂ। ਹਲੀ-ਰੌਲਾ ਮਚਨਾ (ਅ) ਹਲਾ ਹਲੀ = ਹਲਚਲ, ਤੜਥੱਲੀ।
ਸਮੀਰ = ਵਾਯੂ, ਹਵਾ।
ਜੇਹਿ = ਚਿੱਲਾ। [ਫਾ, ਜ਼ਿਹ] ਜੋਰਿ ਜੋਰਿ = ਜੋੜ ਜੋੜਕੇ।

ਅਰਥ:

ਔਰੰਗਜ਼ੇਬ ਤੇ ਪਹਾੜੀਆਂ, ਦੋਹਾਂ ਦੇ ਦਲ ਮਿਲਕੇ (ਸ਼੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਾਈ ਕਰਨ ਨੂੰ) ਧਾਏ, (ਉਸ ਵੇਲੇ ਉਨ੍ਹਾਂ ਦੇ) ਧੌਂਸਿਆਂ ਦੀ ਗੜਗਜ ਬਦਲਵਤ ਭਿਆਨਕ ਉਠ ਰਹੀ ਸੀ। ਤੇ ਸੂਰਮਿਆਂ ਨੇ ਜੋ ਬੜੇ ਠੱਟ ਬੰਨ੍ਹੇ (ਓਹ ਇਉਂ ਸਨ ਜਿਵੇਂ) ਘਟਾ ਦੇ ਸੰਘਟਨ ਜੁੜਕੇ (ਚੜ੍ਹਦੇ ਹਨ) ਤੇ ਸ਼ਸ਼ਤ੍ਰ (ਐਉਂ) ਚਮਕੇ ਮਾਨੋਂ ਚੁਤਰਫੋਂ ਬਿਜਲੀ ਦੀ ਛਬੀ ਛਾ ਰਹੀ ਹੈ। ਗੋਲੇ ਗੜਿਆਂ ਵਤ ਬਰਸੇ, (ਜਿਨ੍ਹਾਂ ਦੇ) ਬਹੁਤੇ ਧੂੰਏ ਨਾਲ (ਅਤੇ) ਧੂੜ (ਦੇ ਉੱਡਨ ਨਾਲ) ਅੰਧੇਰਾ ਹੋ ਗਿਆ, ਹਰੌਲਾਂ ਦਾ ਅੱਗੇ ਵਧਣ (ਮਗਰ ਸੈਨਾ ਦਾ) ਹੱਲਾ (ਕਰਨ ਦਾ) ਥਾਂ ਬਾਂ ਰੌਲਾ ਮਚ ਪਿਆ। (ਪਰੰਤੂ) ਇਹ ਬਣਾਉ (ਸਾਰੇ ਦਾ ਸਾਰਾ) ਤਦ ਤਕ ਹੀ ਸੀ, ਜਦ ਤਕ ਕਿ ਸ਼੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ (ਰਾਜਿਆਂ ਦੇ) ਰਾਜੇ ਨੇ ਅਪਣੇ ਚਿੱਲੇ ਵਿਚੋਂ ਜੋੜ ਜੋੜ ਕੇ ਤੀਰਾਂ (ਦੀ ਬਾੜ੍ਹ) ਵਾਯੂ ਵਾਂਗੂ ਨਹੀਂ ਸੀ ਛੋੜ ਦਿੱਤੀ।

[ਕਥਾ ਮਹਾਤਮ]

ਦੋਹਰਾ:

ਸੁਨਹੁ ਕਥਾ ਗੁਰ ਕੀ ਰੁਚਿਰ ਜਿਮ ਸੰਗ੍ਰਾਮ ਪ੍ਰਸੰਗ।
ਮਨ ਬਾਂਛਤਿ ਪ੍ਰਾਪਤਿ ਕਰਹਿ ਪੁੰਨ ਮਹਿਦ ਅਘ ਭੰਗ ॥ ੧੪ ॥

ਅਰਥ:
(ਹੇ ਸ਼੍ਰੋਤਾਜਨੋ!) ਜਿਵੇਂ ਗੁਰੂ ਜੀ ਦੇ ਜੁੱਧ (ਹੋਏ ਤਿਵੇਂ ਉਨ੍ਹਾਂ ਦੇ) ਪ੍ਰਸੰਗਾਂ ਦੀ ਸੁੰਦਰ ਕਥਾ ਸੁਣੋ, (ਜਿਸਦੇ ਸ਼ਰਧਾ ਨਾਲ ਸੁਣਨੇ ਕਰਕੇ) ਪਾਪ ਦੂਰ ਹੋਣਗੇ, ਪੁੰਨ ਬਹੁਤ ਪ੍ਰਾਪਤਿ ਹੋਣਗੇ ਤੇ ਮਨ ਮੰਗੀਆਂ (ਮੁਰਾਦਾਂ) ਮਿਲਣਗੀਆਂ।

[ਮੰਗਲ ਸਮਾਪਤ ਹੋਏ ਤੇ ਅਗੋਂ ਕਥਾ ਟੁਰੀ]

ਸ੍ਵੈਯਾ:
ਏਕ ਸਮੇਂ ਹਰਿਗੋਬਿੰਦ ਜੀ
ਨਿਜ ਮੰਦਿਰ ਸੁੰਦਰ ਬੀਚ ਥਿਰੇ।
ਕ੍ਵੈ ਨ ਸਮੀਪ ਮਹੀਪ ਜੁ ਥੇ†
ਨਰ ਅੰਦਰਿ ਆਵਨ ਬੰਦ ਕਰੇ[1]।

†ਪਾ:-ਜਥਾ।

[1]ਕੋਈ ਪਾਸ ਨਹੀਂ ਸੀ (ਕਿਉਂ) ਜੇ ਰਾਜਾ (ਤੋਂ ਲੈ ਸਧਾਰਣ) ਮਨੁਖ ਤੀਕ ਦਾ ਅੰਦਰ ਆਉਣਾ ਬੰਦ ਕਰ ਰਖਿਆ ਸੀ। (ਅ) ਮਹੀ+ਪ+ਜੁ+ਥੇ+ਨਰ = ਪ੍ਰਿਥਵੀ ਤੇ ਰਖਿਆ ਕਰਨ ਵਾਲੇ ਸਨ ਜੋ ਆਦਮੀ = ਅਰਥਾਤ ਦਰਬਾਨ ਪਾਸ ਕੋਈ ਨਹੀਂ ਸੀ, (ਕਿਉਂਕਿ) ਦਰਬਾਨਾਂ ਨੇ ਅੰਦਰ ਆਉਣਾ (ਸਭ ਦਾ) ਬੰਦ ਕੀਤਾ ਹੋਇਆ ਸੀ।

[1]ਦੇਖਿ ਭਲੋ ਅਵਿਕਾਸ਼ ਰਿਦੈ
ਲਖਿ ਕਾਰਨਿ ਮੇਲਿ ਅਨੰਦ ਧਰੇ।
ਸਾਰਦ ਬਾਰਦ ਸਾਰਦ ਪਾਰਦ
ਤਾਂ ਸਮ ਨਾਰਦ ਮੋਦ ਭਰੇ ॥੧੫॥

[1]ਸਿਆਲੇ ਦੇ ਬਦਲ ਵਾਂਙੂ ਅਨੰਦ ਵਿਚ ਭਰਿਆ ਨਾਰਦ (ਜਿਸਦਾ ਰੰਗ) ਸਾਰਦਾ (ਅਰ) ਪਾਰੇ ਵਰਗਾ ਚਿੱਟਾ ਹੈ, ਚੰਗਾ ਸਮਾਂ ਤਾੜਕੇ, ਕਾਰਨ ਨੂੰ ਲਖਕੇ ਅਨੰਦ ਨਾਲ ਮੇਲ ਕਰਨ ਅਚਾਨਕ ਮੰਦਰ ਵਿਚ ਪ੍ਰਗਟਿਆ, ਭਾਵ ਆਇਆ।

ਸ੍ਵੈਯਾ:
ਔਚਕ ਮੰਦਰ ਮੈਂ ਬਿਦਤਯੋ,
ਗੁਰ ਹੇਰਿ ਉਠੇ ਹਿਤ ਆਦਰ ਕੇ†।

†ਗੁਰੂ ਜੀ ਨੇ-ਜੋ ਸਦਾ ਅੰਤਰ ਆਤਮੇ ਅਕਾਲ ਪੁਰਖ ਨਾਲ ਇਕ ਸੂਰ ਰਹਿੰਦੇ ਹਨ-ਜੋ ਕੁਛ ਕਰਨਾ ਹੈ ਗ਼ੈਬ ਦੇ ਇਸ਼ਾਰੇ ਨਾਲ ਕਰਨਾ ਹੈ। ਆਪ ਨੇ ਬੀਰ ਰਸ ਦਾ ਸਮਾਨ ਰਚਿਆ ਹੈ, ਕਿਉਂਕਿ ਆਪ ਨੂੰ ਜੁਧ ਜੰਗ ਦਾ ਪਤਾ ਸੀ। ਕਿਸ ਵੇਲੇ ਜੁੱਧ ਛਿੜਨਾ ਹੈ? ਇਸ ਹੁਕਮ ਦੀ ਉਡੀਕ ਹੈ। ਆਪੂੰ ਕੁਛ ਨਹੀਂ ਕਰਨਗੇ: 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ।' ਹੁਣ ਇਸ਼ਾਰਾ ਕੋਈ ਗੈਬ ਤੋਂ ਹੋਯਾ ਹੈ ਕਿ ਜੁਧ ਦਾ ਸਮਾਂ ਆ ਗਿਆ ਹੈ।ਉਸਨੂੰ ਕਵੀ ਜੀ ਸੰਸਕ੍ਰਿਤ ਕਾਵਯ ਰੀਤਿ ਮੂਜਬ ਨਾਰਦ ਦੇ ਸੰਦੇਸਾ ਦੇਣ ਦੇ ਰੂਪਕ ਵਿਚ ਵਰਣਨ ਕਰਦੇ ਹਨ, ਕਿਉਂਕਿ ਆਪ ਇਸੇ ਸਾਹਿਤਯ ਦੇ ਜਾਣੂੰ ਸੇ। ਜੇ ਆਪ ਪਾਰਸੀ ਵਿੱਚ ਲਿਖਦੇ ਤਾਂ ਹੋ ਸਕਦਾ ਸੀ ਇਹ ਇਸ਼ਾਰਾ ਕਿਸੇ ਫਰਿਸ਼ਤੇ ਦੇ ਸੰਦੇਸੇ ਦੇ ਰੂਪਕ ਵਿੱਚ ਵਰਣਨ ਕਰਦੇ। ਨਾਰਦ ਕਿਉਂਕਿ 'ਕਲਹਾ' ਦਾ ਪਤੀ ਮੰਨਿਆਂ ਹੈ, ਇਸ ਲਈ ਲੜਾਈ ਦਾ ਦੂਤ ਹੋਕੇ ਆਉਣਾ ਕਾਵਯ ਵਿੱਚ ਇਸੇ ਨੂੰ ਫਬਦਾ ਹੈ। ਅਗਲੇ ਅੰਸੂ ਵਿਚ ਇਸਦੀ ਵਹੁਟੀ ਕਲਹ ਆਪ ਆਵੇਗੀ। ਇਹ ਰਿਵਾਜ ਆਮ ਕਵੀ ਬੀ ਵਰਤਦੇ ਰਹੇ ਹਨ। ਨਾਦਰ ਸ਼ਾਹ ਦੀ ਵਾਰ ਦਾ ਮੁਸਲਮਾਨ ਢਾਢੀ ਲੇਖਕ ਬੀ

ਪਹਿਲਾਂ ਕਲਹਾ ਦਾ ਹੀ ਜ਼ਿਕਰ ਛੇੜਦਾ ਹੈ, ਸੋ ਇਹ ਇੱਕ ਕਾਵਯ ਰੀਤੀ ਹੋ ਗਈ ਹੈ ਸੀ, ਜਿਸਨੂੰ ਹਿੰਦੂ ਮੁਸਲਮਾਨ ਸਭ ਕਵੀ ਵਰਤਦੇ ਸੇ।

ਬੰਦਨ ਆਪਸ ਮਾਂਹਿ ਕਰੇ,
ਕਹਿ ਵਾਕ ਸਰੂਪ ਜੁ ਕਾਦਰ ਕੇ[1]।

[1]ਵਾਕ ਕਹੇ ਉਨ੍ਹਾਂ ਨੇ ਜੋ ਕਾਦਰ (ਰੱਬ) ਦਾ ਸਰੂਪ ਹਨ, ਭਾਵ ਗੁਰੂ ਜੀ ਬੋਲੇ।

'ਆਵਹੁ ਦੇਵ ਮੁਨੀ! ਉਚ ਬੈਠਹੁ
ਕੀਨ ਕ੍ਰਿਪਾ ਇਤ ਆਚਰਕੇ[1]।

[1]ਚਲਕੇ ਆਏ ਹੋ।

ਆਵਨ ਕਾਰਨ ਕੌਨ ਕਹੋ?
ਕਿਮ ਬਾਂਛਤਿ ਕਾਰਜ ਜੇ ਉਰ ਕੇ?' ॥੧੬॥

ਨਾਰਦ ਰੂਪ ਬਿਲੰਦ ਨਿਹਾਰਤਿ
ਸੁੰਦਰ ਕ੍ਰਾਂਤਿ ਭੁਜਾ ਬਲ ਭਾਰੀ।
ਦੀਰਘ ਸ਼੍ਰੀ ਮੁਖ ਮੰਡਲ ਪੈ
ਕਲ ਕੁੰਡਲ ਡੋਲ ਬਡੀ ਦੁਤਿਵਾਰੀ[1]।

[1]ਸੁੰਦਰ ਕੁੰਡਲਾਂ ਦੀ ਡੋਲ ਬੜੀ ਖੂਬਸੂਰਤ (ਲੱਗ ਰਹੀ) ਹੈ।

ਅੰਗ ਵਿਸ਼ੇਸ਼, ਅਸ਼ੇਸ਼ ਅਹੈਂ ਪਟ,
ਬੇਸ ਸੁ ਬੇਸ਼ ਸਜੈ ਮੁਦਕਾਰੀ[1]†।

[1]ਵੱਡੇ ਅੰਗ ਹਨ, ਰੇਸ਼ਮੀ ਲਿਬਾਸ ਹੈ ਸਾਰਾ ਹੀ, (ਇਹ) ਖੁਸ਼ਨਮਾ ਵੇਸ ਬਹੁਤ ਸਜ ਰਿਹਾ ਹੈ। †ਪਾ:—ਅੰਗ ਵਿਸੇਸ਼ ਅਹੈ ਪਟ ਬੇਸ ਸ ਬੇਸ ਸਜੈ ਮੁਦ ਸੁੰਦਰਕਾਰੀ।

ਬ੍ਰਿੰਦ ਅਨੰਦ ਕੋ ਪਾਇ ਰਹ੍ਯੋ,
ਗੁਨ ਕੀਰਤਿ ਕੋ ਤਬਿ ਕੀਨਿ ਉਚਾਰੀ ॥੧੭॥

ਭੁਜੰਗ ਪ੍ਰਯਾਤ ਛੰਦ:

'ਗੁਰੂ ਰੂਪ ਧਾਰੇ ਨਮੋ ਲੇਹੁ ਮੋਹੀ।
ਸਦਾ ਗਯਾਨ ਮੈਂ ਧਯਾਨ ਮੈਂ ਬਾਸ ਹੋਹੀ[1]।

[1]ਸਦਾ ਗਯਾਨ ਸ੍ਵਰੂਪ ਹੋ ਅਰ (ਭਗਤਾਂ ਦੇ) ਧਿਆਨ ਵਿਖੇ ਵਸਦੇ ਹੋ।

ਪਰੰਬ੍ਰਹਮ ਨਾਥੰ, ਲਖੈ ਨਾਂਹਿ ਕੋਈ।
ਕਲਾ[1] ਜਾਲ ਧਾਰੋ, ਕਰਾਮਾਤ ਗੋਈ[2] ॥੧੮॥

[1]ਸ਼ਕਤੀਆਂ। [2]ਛਪਾਈ ਹੈ।

ਨਿਰਾਲੰਬ ਨਾਥੰ, ਨਿਰਾਲੰ ਬਚਿੱਤ੍ਰੰ[1]।

[1]ਆਸਰਾ ਰਹਿਤ ਨਾਥ ਹੋ, ਨਿਰਾਲੇ ਤੇ ਵਚਿੱਤ੍ਰ ਹੋ।

ਪ੍ਰਭੂ ਹੋ ਬਿਭੂ ਹੋ[1], ਅਭੈ ਹੋ, ਪਵਿੱਤ੍ਰੰ।

[1]ਸ੍ਵਾਮੀ ਹੋ, ਵਿਆਪਕ ਹੋ।

ਕਲੀ ਕਾਲ ਮੈਂ ਪੰਥ ਕੀਨੋ ਸੁਖਾਰੇ।
ਨਿਜੰ ਦਾਸ ਦੈਹੋ ਪਦੇਸ਼ੰ ਉਧਾਰੇ[1] ॥੧੯॥

[1]ਦੈਹ+ਉਪਦੇਸ਼ = ਉਪਦਸ਼ ਦੇਕੇ ਉਧਾਰਦੇ ਹੋ।

ਬਿਨਾ ਦੰਭ ਹ੍ਵੈ ਕੈ ਭਜੈ ਸਾਚ ਨਾਮੰ।

| | |
|---|---|
| ਤਜੈ ਦੇਹਿ ਹੰਤਾ, ਲਹੈ ਆਪ ਧਾਮੰ[1]। | [1]ਆਪਦੇ ਲੋਕ (ਗੁਰੁ ਪੁਰੀ) ਨੂੰ ਪ੍ਰਾਪਤ ਹੁੰਦਾ ਹੈ। |
| ਮਹਾਂ ਮੋਹ ਮਾਤੰਗ ਸ਼ੇਰੰ ਸਮਾਨੰ[1]। | [1]ਮਹਾਂ ਮੋਹ (ਰੂਪੀ) ਹਾਥੀ ਨੂੰ (ਆਪ) ਸ਼ੇਰ ਸਮਾਨ ਹੋ। |
| ਬਿਕਾਰੰ ਤਮੰ ਦੀਪ ਜੈਸੇ ਪ੍ਰਹਾਨੰ[1] ॥੨੦॥ | [1]ਵਿਕਾਰਾਂ (ਰੂਪੀ) ਅੰਧੇਰੇ ਨੂੰ ਨਾਸ਼ ਕਰਨ ਲਈ ਦੀਵੇ ਵਤ ਹੋ। |
| ਭਏ ਬੰਸ ਬੇਦੀਨ ਕੇ ਭਾਨੁ[1] ਜੋਏ। | [1]ਬੇਦੀਆਂ ਦੀ ਵੰਸ਼ ਦੇ ਸੂਰਜ ਭਾਵ ਸ਼੍ਰੀ ਗੁਰੂ ਨਾਨਕ ਦੇਵ ਜੀ। |
| ਪੁਨੰ ਤੇਹਣੰ ਬੰਸ ਕੇ ਚੰਦ ਹੋਏ[1]। | [1]ਭਾਵ ਸ਼੍ਰੀ ਅੰਗਦ ਜੀ। |
| ਪਿਤਾ ਮੋਹਰੀ ਕੇ ਧਰਜੋ ਰੂਪ ਫੇਰੰ[1]। | [1]ਭਾਵ ਸ਼੍ਰੀ ਅਮਰ ਦਾਸ ਜੀ। |
| ਗੁਰੂ ਰਾਮਦਾਸੰ ਪ੍ਰਕਾਸ਼ੰ ਘਨੇਰੰ[1] ॥੨੧॥ | [1]ਬੜੇ ਪ੍ਰਕਾਸ਼ਵਾਨ ਹੋਏ। |
| ਭਏ ਸ਼ਾਂਤਿ ਰੂਪੰ ਰਚਜੋ ਗ੍ਰਿੰਥ ਬਾਨੀ[1]। | [1]ਸ਼੍ਰੀ ਗੁਰੂ ਅਰਜਨ ਜੀ ਨੇ) ਬਾਣੀ ਦਾ ਗੁਰੂ ਗ੍ਰੰਥ ਸਾਹਿਬ ਰਚਿਆ। |
| ਸੁਧਾ ਤਾਲ ਕੀਨੋ ਅਘੰ ਦਾਸ ਹਾਨੀ[1]। | [1]ਫਿਰ) ਅੰਮ੍ਰਿਤ ਸਰੋਵਰ ਸਿਰਜਿਆ ਦਾਸਾਂ ਦੇ ਪਾਪਾਂ ਨੂੰ ਨਾਸ਼ ਕਰਨ ਲਈ। |
| ਪਿਤਾ ਆਪ ਕੇ ਧੀਰ ਧਾਰੀ ਧਰਾ ਸੀ[1]। | [1]ਧਰਤੀ ਵਰਗੀ। |
| ਗੁਰੂ ਪੰਚ ਦੇਸ਼ਾਨਿ[1] ਸਿੱਖੀ ਪ੍ਰਕਾਸ਼ੀ ॥੨੨॥ | [1]ਪੰਜੇ ਗੁਰਾਂ ਨੇ ਹੀ ਦੇਸ਼ਾਂ ਵਿਖੇ। |
| ਧਰਜੋ ਆਪ ਰੂਪੰ ਮਹਾਂ ਸ਼ਸਤ੍ਰ ਧਾਰੀ। | |
| ਗੁਰੂ ਪੰਚ ਤੇ ਔਰ ਰੀਤੰ ਸੁਧਾਰੀ। | |
| ਧਰੀ ਤੇਗ ਪੀਰੀ ਰੁ ਮੀਰੀ ਪ੍ਰਕਾਸ਼ੀ। | |
| ਕਰੇ ਕਯੋਂ ਨ ਕਾਜੰ ਜਥਾ ਸ਼ੱਤ੍ਰ ਨਾਸ਼ੀ[1] ॥੨੩॥ | [1]ਜਿਵੇਂ ਵੈਰੀ ਨਾਸ਼ ਹੋਣ। |
| ਦਯਾਸਿੰਧੁ ਸੀਲੰ ਕੁਚਾਲੰ ਪ੍ਰਣਾਸੀ[1] ! | [1]ਦਯਾ ਦੇ ਸਮੁੰਦਰ. ਸੁਸ਼ੀਲ, ਖੋਟੀ ਚਾਲੀ ਦੇ ਨਾਸ਼ ਕਰਤਾ ਹੋ। |
| ਕਰੋ ਆਪ ਲੀਲਾ ਜਥਾ ਮਾਨਵਾਸੀ[1]। | [1]ਜੋ ਧੁਰ ਤੋਂ) ਮਨ ਵਿੱਚ ਵਸ ਰਹੀ ਹੈ। (ਅ) (ਮਹਾਂ ਪੁਰਖਾਂ) ਮਨੁਖਾਂ ਵਰਗੀ। |
| ਮਹਾਂਰਾਜ ਰਾਜਾਨਿ ਰਾਜਾ ਧਿਰਾਜੰ[1] ! | [1]ਰਾਜਿਆਂ ਮਹਾਂਰਾਜਿਆਂ ਦੇ ਸ੍ਵਾਮੀ। |
| ਤੁਹੀ ਦੀਨ ਬੰਧੂ ਸਜੈ ਸੰਤ ਕਾਜੰ[1] ॥੨੪॥ | [1]ਤੂੰ ਹੀ ਦੀਨਾਂ ਦਾ ਸਹਾਇਕ ਤੇ ਤੂੰ ਹੀ ਸੰਤਾਂ ਦੇ ਕਾਜ ਸਾਰਦਾ ਹੈਂ (ਭਾਵ ਸੁਧਾਰਦਾ ਹੈਂ)। (ਅ) ਸੰਤਾਂ ਲਈ ਸਜੇ ਹੋ ਭਾਵ ਅਵਤਰੇ ਹੋ। |
| ਨਮੋ ਤੋਹਿ ਸ੍ਵਾਮੀ ! ਰਸੰ ਬੀਰ ਰਾਚੋ[1]। | [1]ਬੀਰਰਸ (ਵਿੱਚ ਹੁਣ) ਰਚੋ। |
| ਬਨੋ ਜੁੱਧ ਜੈਤਾ, ਮਹਾਂ ਰੁੱਦ੍ਰ ਮਾਚੋ[1]। | [1]ਬੜਾ ਭਯਾਨਕ (ਜੰਗ) ਮਚਾਓ। |
| ਇਸੀ ਹੇਤੁ ਜਾਨੋ ਅਯੋ[1] ਤੀਰ ਤੇਰੇ। | [1]ਮੈਂ) ਆਯਾ ਹਾਂ। |
| ਸਵਾਧਾਨ ਹ੍ਵੈਜੰ ਸੁਨੇ ਬਾਕ ਮੇਰੇ' ॥੨੫॥ | |

ਦੋਹਰਾ:

ਇਹ ਅਸ਼ਟਕ ਉਚਰਜੋ ਜਬੈ, ਬੈਠਿ

ਉਚਾਰਨ ਫੇਰ।
ਸ਼੍ਰੀ ਨਾਨਕ ਕੀ ਬਾਰਤਾ, ਕਹਨਿ ਲਗਯੋ ਤਿਸ ਬੇਰਿ ॥੨੬॥

ਚੌਪਈ:

'ਮੋਦੀਖਾਨੇ ਸਮੇਂ ਬਿਤਾਯੋ।
ਬਹੁਰੋ ਕਰਤਾ ਪੁਰਖ ਬੁਲਾਯੋ।
ਬੇਈਂ ਬਿਖੈ ਬਰਣ ਜਬਿ ਕਹਯੋ।
ਜਾਇ ਤਹਾਂ[1] ਉਪਦੇਸ਼ਨਿ ਲਹਯੋ ॥੨੭॥

[1]ਭਾਵ ਸੱਚਖੰਡ ਵਿੱਚ (ਕਰਤਾ ਪੁਰਖ ਕੋਲੋਂ)।

ਤਬਿ ਤੇ ਤਜਿ ਕਰਿ ਸਕਲ ਸਮਾਜਾ।
ਸਿੱਖੀ ਬਿਸਤਾਰਨਿ ਕੇ ਕਾਜਾ।
ਦੇਸ਼ ਬਿਦੇਸ਼ ਧਰਾ ਪਰ ਫਿਰੇ।
ਸੁਨਿ ਕਰਿ ਸਕਲ ਲੋਕ ਮਗ ਪਰੇ ॥੨੮॥
ਤਿਸੀ ਰੀਤਿ ਤੁਮ ਬੀਚ ਕੁਟੰਬ।
ਜੁੱਧ ਕਰਨਿ ਤੇ ਪਰੀ ਬਿਲੰਬ।
ਸੋ ਮੈਂ ਸਿਮਰਨਿ ਕੋ ਕਰਿਵਾਵੋ[1]।
ਜਿਸ ਰਣ ਕੋ ਪਿਖ ਨਿਤ ਹਰਖਾਵੌਂ[1]' ॥੨੯॥

[1]ਯਾਦ ਕਰਾਂਵਦਾ ਹਾਂ।

[1]ਅਨੰਦ ਹੁੰਦਾ ਹਾਂ (ਮੈਂ)।

ਸੁਨਿ ਸਤਿਗੁਰ ਬੋਲ ਮੁਸਕਾਇ।
'ਪਿਖਹੁ ਜੁੱਧ ਅਬਿ ਭਟਿਨਿ ਅਘਾਇ[1]†।

[1]ਸੂਰਮਿਆਂ ਨੂੰ ਰਜਾ ਦੇਣ ਵਾਲਾ ਭਾਵ ਭਯਾਨਕ ਯੁੱਧ।
†ਪਾ:-ਭਟਅਨ ਘਾਇ।

ਰਹੇ ਅਲਪ ਦਿਨ[1] ਦੇਰਿ ਨ ਕੋਈ।
ਮਚਹਿ ਲੋਹ ਗਾੜ੍ਹੋ ਦਿਸ਼ ਦੋਈ ॥੩੦॥

[1]ਬਾਕੀ) ਥੋੜੇ ਹੀ ਦਿਨ ਰਹਿੰਦੇ ਹਨ।

ਤੁਝ ਕੌ ਰਹੇ ਉਡੀਕਤਿ ਆਗੇ।
ਨਾਰਦ ਆਵਹਿ ਕਲਹਾ ਜਾਗੇ।
ਕਲੀ ਕਾਲ ਕੌ ਜੰਗ ਅਖਾਰਾ।
ਕਰਿ ਦਿਖਰਾਵੋਂ ਸੱਤ੍ਰ ਸੰਘਾਰਾ ॥੩੧॥
ਅਬਿ ਤੇ ਜਾਗਹਿ ਜੁੱਧ ਬਡੇਰਾ।
ਬਹੁਰ ਕਰਹਿ ਰਣ ਪੌਤ੍ਰ ਜੁ ਮੇਰਾ।
ਰੁੰਡ ਮੁੰਡ ਰਣ ਥਲ ਬਿਥਰਾਵੈ[1]।
ਜੋਗਨਿ ਗ੍ਰਿੱਝਨ ਰੁਧਰ ਅਘਾਵੈਂ ॥੩੨॥

[1]ਭਾਵ, ਦਸਮੇਸ਼ ਜੀ ਬਿਥਾਰਣਗੇ।

ਪੁਨ ਬਡ ਪੰਥ ਖਾਲਸਾ ਗਰਜੇ।

ਤੇਜ ਤੁਰਕ ਕੋ ਤਰਜਤਿ ਬਰਜੇ[1]।
[1]ਤਾੜਕੇ ਰੋਕੇਗਾ।

ਦੇਖਤਿ ਰਹੀਯਹਿ ਜੰਗ ਘਨੇਰੇ।

ਅਬਿ ਤੇ ਫਿਰਹਿਂ ਰਹੈਂ ਚਿਰ ਬੇਰੇ[1]' ॥੩੩॥
[1]ਚਿਰਾਂ ਤੱਕ।

ਸੁਨਿ ਨਾਰਦ ਆਨੰਦਤਿ ਹੋਵਾ।
ਨਮੋ ਕਰਤਿ ਉਠਿ ਤਬਹਿ ਖਰੋਵਾ।
ਗਮਨਜੋ ਸੁਰਪੁਰਿ ਸੁਰਨਿ ਮਝਾਰਾ।
ਗੁਰ ਪ੍ਰਸੰਗ ਤਹਿਂ ਸਰਬ ਉਚਾਰਾ ॥੩੪॥
ਸੋ ਨਿਸ ਦਿਨ ਸਤਿਗੁਰੂ ਬਿਤਾਏ।
ਸੁਭਟ ਹਕਾਰੇ ਨਿਕਟਿ ਬਿਠਾਏ।
ਕਰੀ ਨਦਰ ਮਹਿਂ ਸਗਰੀ ਸੈਨਾ।
ਦਿਯੇ ਸ਼ਸਤ੍ਰ ਜੋ ਜਿਸ ਢਿਗ ਹੈ ਨਾ ॥੩੫॥
ਬਖਸ਼ੇ ਤੇਗੇ ਖੜਗ ਦੁਧਾਰੇ।

ਦਰਮਜਾਨੀ ਚੌਰੇ ਬਢਿਵਾਹੇ[1]।
[1]ਦਰਮਜਾਨੇ (ਤੇ) ਚੌੜੀ ਧਾਰ ਵਾਲੇ।

ਸੈਫ ਸਰੋਹੀ ਜਾਤਿ ਜੁਨੱਬੀ[1]।
[1]ਜੁਨੱਬੀ ਜਾਤੀ ਦੀ। ਰੂਮ ਦੇ 'ਜਨਬ' ਸ਼ਹਿਰ ਦੀ ਤਲਵਾਰ।

ਮਹਿਦ ਫੁਲਾਦੀ ਤੇ ਜੁ ਹਲੱਬੀ[1] ॥੩੬॥
[1]ਤੇ ਜਿਹੜੀ ਹਲੱਬੀ (ਕਹਾਉਂਦੀ ਹੈ)। (ਅ) ਹਲੱਬ (ਸ਼ਹਿਰ) ਦੀ ਬੜੀ ਤੇਜ਼ (ਤਲਵਾਰ)।

ਖੰਡੇ ਬਡੇ ਪ੍ਰਚੰਡ ਉਠਾਏ।

ਗੁਜਰਾਤੀ ਸੂਰਤ[1] ਸਮੁਦਾਏ।
[1]ਸੂਰਤ ਸ਼ਹਿਰ ਦੇ (ਅ) ਸੋਹਣੀ ਸੂਰਤ ਦੇ।

ਕਰਕਤਿ ਮਹਾਂ ਤੁਫੰਗਨਿ ਗਨ ਕੋ[1]।
[1]ਬੜੀਆਂ ਕੜਕਣ ਵਾਲੀਆਂ ਬੰਦੂਕਾਂ ਸਾਰਿਆਂ ਨੂੰ।

ਕੰਚਨ ਲਿਪਤਿ ਦਈ ਸੁਭਟਨ ਕੋ ॥੩੭॥
ਇਕ ਲਾਂਬੀ ਗੁਲਕਾਂ ਜਿਸ ਕੇਰੀ।
ਅਧਿਕ ਦੂਰ ਤੇ ਮਾਰਤਿ ਬੈਰੀ।

ਅਲਪ ਮੱਧ ਕੈ ਬਡਿ ਜੰਜੈਲ[1]†।
[1]ਬਹੁਤ ਲੰਮੀ ਨਾਲੀ ਦੇ ਪਲੀਤੇ ਦਾਰ ਬੰਦੂਕ। ਇਕ ਪ੍ਰਕਾਰ ਦੀ ਤੋਪ ਰਹਿਕਲਾ। †ਪਾ:-ਅਲਪ ਧਮਾਕੇ ਬਡ ਜੰਜੈਲ। ਬੰਦੂਕ ਦੀ ਅਵਾਜ਼ ਦੇ ਧੱਕੇ ਤੋਂ ਛੁਟ ਧਮਾਕਾ ਇਕ ਪ੍ਰਕਾਰ ਦੀ ਬੰਦੂਕ ਦਾ ਬੀ ਨਾਮ ਹੈ!

ਗਹੇ ਤਮਾਚੇ ਰਣ ਕੇ ਛੈਲ[1] ॥੩੮॥
[1]ਸੁਹਣੇ।

ਤੋਮਰ ਬਰਛੀ ਸਾਂਗ ਬਿਸਾਲਾ।

ਕਿਨਹੁ ਧਨੁਖ ਲੇ ਤੀਰਨ ਜਾਲਾ[1]।
[1]ਬਹੁਤੇ ਤੀਰਾਂ ਸਮੇਤ। (ਅ) ਭੱਥੇ।

ਗੁਲਕਾਂ ਬਹੁ ਬਰੂਦ ਭਰਿ ਦੀਨਿ।

ਗਨ ਜੋਧਾਨਿ ਜਮਾ ਕਰਿ ਲੀਨਿ ॥੩੯॥
ਖਰੇ ਤਬੇਲਾ ਬਿਖੈ ਤੁਰੰਗ।
ਕਰੇ ਸਜਾਵਨਿ ਜ਼ੀਨਨਿ ਸੰਗਿ।
ਜਿਸਿ ਢਿਗਿ ਨਹਿਂ ਤਿਸਿ ਕੋ ਤਬਿ ਦੀਨਾ।
ਫੇਰਤਿ ਸੂਰ ਅਰੂਢਿ ਪ੍ਰਬੀਨਾ[1] ॥੪੦॥
ਕਰੈਂ ਸ਼ਿਕਾਰ ਬ੍ਰਿੱਤ ਸਮੁਦਾਇ।
'ਰਹੋ ਤਯਾਰ ਨਿਜ ਸਾਜ ਬਨਾਇ।'
ਇਮਿ ਸਤਿਗੁਰੁ ਸਭਿ ਸਨਿ ਕਹਿ ਦੀਨਾ।
-ਚਲਹਿਂ ਦੂਰ ਕਿਤਿ[1] ਸੁਭਟਨ ਚੀਨਾ[2] ॥੪੧॥
-ਬਜਾਹਿ ਕਰਨਿ ਕੀ ਦੇਰਿ ਲਖੀਜੈ।
ਗੁਰੂ ਚਢੈਂ ਕਿਤਿ ਦੂਰ ਜਨੀਜੈ।
ਤਯਾਰੀ ਕਰੀ ਚਮੂੰ ਕੀ ਘਨੀ।
ਨਹਿਂ ਆਗ ਕਬਿਹੂੰ ਇਮਿ ਬਨੀ- ॥੪੨॥
ਇਮਿ ਜੋਧਾ ਮਿਲਿ ਆਪਸਿ ਮਾਂਹੀ।
ਮਨ ਅਨੁਮਾਨ ਕਰਹਿਂ ਬਿਧਵਾਹੀ[1]।
ਹੇਤ ਬਜਾਹ ਕੇ ਚਰ੍ਹੇ ਕਰਾਹੇ।
ਗਨ ਪਕਵਾਨ ਪਕਹਿਂ ਘਰ ਮਾਂਹੇ ॥੪੩॥
ਮੋਦਕ ਨੁਗਦੀ ਖੁਰਮੇ ਬਰੇ।
ਬ੍ਰਿੰਦ ਜਲੇਬ ਨੀਕਿ ਬਿਧਿ ਕਰੇ।
ਘੇਵਰ ਘਨੇ ਘ੍ਰਿੱਤ ਕੋ ਲਾਇ।
ਕਰੇ ਬਿਸਾਲ ਸਿਤਾ ਬਹੁ ਪਾਇ ॥੪੪॥
ਕੌਨ ਕੌਨ ਗਿਨੀਅਹਿ ਪਕਵਾਨ।
ਕੋਸ਼ਠ ਭਰਤਿ ਜਾਤਿ ਸੁਚ ਥਾਨ।
ਜਬਿ ਕੀ ਗੰਗ ਪ੍ਰਲੋਕ ਪਧਾਰੀ।
ਸਭਿ ਦਮੋਦਰੀ ਕਾਰ ਸੰਭਾਰੀ ॥੪੫॥
ਦਾਸੀ ਦਾਸ ਆਦਿ ਨਰ ਘਰ ਕੇ।
ਤਿਸ ਅਨੁਸਾਰਿ ਰਹਹਿਂ ਉਰ ਡਰ ਕੇ।
ਸਭਿ ਪਕਵਾਨ ਧਰਾਵਤਿ ਜਾਤੀ।
ਜਾਨਹਿ -ਖੈਹੈ ਬ੍ਰਿੰਦ ਬਰਾਤੀ- ॥੪੬॥
ਘ੍ਰਿੱਤ ਸਿਤਾ ਅਨ ਅੰਨ ਘਨੇਰੇ।

[1]ਸੂਰਮੇ ਸਵਾਰ ਹੋਕੇ ਚਤੁਰਤਾ ਨਾਲ ਫੇਰਦੇ ਹਨ (ਘੋੜੇ)।

[1]ਕਿਤੇ ਦੂਰ ਜਾਣਗੇ। [2]ਸੂਰਮਿਆਂ ਨੇ ਸਮਝਿਆ।

[1]ਇਸ ਤਰ੍ਹਾਂ।

ਕਮੀ ਨ ਕਛੁ ਵਸਤੂ ਬਹੁਤੇਰੇ।
ਨਿਤਿ ਸੰਭਾਰਤਿ ਅਧਿਕ ਕਰਾਵਹਿ।
ਬ੍ਰਿੰਦ ਮਨੁਜ ਸ਼ੁਭ ਪਾਕ ਬਨਾਵਹਿਂ
॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਨਾਰਦ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਕਲਹਾ ਆਗਮਨ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ - ਤਤਕਰਾ ਅਗਲਾ ਅੰਸੂ>>੩

ਦੋਹਰਾ:

ਏਕ ਸਮੇਂ ਏਕਲਿ ਗੁਰੂ, ਬੈਠੇ ਅੰਤਰਿ ਭੌਨ।
ਥਿਰ ਪ੍ਰਯੰਕ ਪਰ ਹਰਖ ਉਰ, ਨਹੀਂ ਸਮੀਪੀ ਕੌਨ[1] ॥੧॥

[1]ਪਾਸ ਕੋਈ ਬੀ ਨਹੀਂ ਸੀ।

ਚੌਪਈ:

ਸਕਲ ਜੋਗਨੀ ਕੋ ਸਿਰਦਾਰ।
ਜਿਸਿ ਕੋ ਰੂਪ ਮਹਾਂ ਬਿਕਰਾਰ।
ਕਲਹਾ[1] ਨਾਮ ਸ਼ਯਾਮ ਤਨੁ ਧਾਰਾ।
ਦੀਰਘ ਦਾਂਤ ਤੁੰਡ ਬਿਸਥਾਰਾ[1] ॥੨॥

[1]ਕਲਹਾ ਨੂੰ ਨਾਰਦ ਦੀ ਇਸਤ੍ਰੀ ਮੰਨਦੇ ਹਨ।
[1]ਮੂੰਹ ਅੱਡਿਆ।

ਬ੍ਰਿੰਦ ਜੋਗਨੀ ਜਾਂ ਕੇ ਸੰਗਿ।
ਦਾਰੁਨ ਬਨੇ ਜਿਨਹੁ ਕੇ ਅੰਗ।
ਲਾਲ ਬਾਲ ਛੁਟਿ ਬਡੇ ਪਿਛਾਰੀ[1]।
ਸੂਕੇ ਚਰਮ ਦਿਖਹਿਂ ਗਨ ਨਾਰੀ[1] ॥੩॥

[1]ਲਾਲ (ਰੰਗ ਦੇ) ਵਾਲ ਖੁੱਲੇ ਪਿੱਛੇ ਛੱਡੇ ਹੋਏ।
[1]ਸਮੂਹ ਨਾੜਾਂ ਪਈਆਂ ਦਿਸਦੀਆਂ ਹਨ। (ਅ) ਸਾਰੀਆਂ ਇਸਤ੍ਰੀਆਂ ਦੇ ਸੁਕੇ ਚੰਮ ਦੀਹਦੇ ਹਨ।

ਲਾਲ ਬਿਲੋਚਨ ਸ਼੍ਰੋਣਿਤ ਸਰਸੇ।
ਖੱਪਰ ਧਰੇ ਖੋਪਰੀ ਕਰ ਸੇ[1]।
ਹਾਡਨਿ ਮਾਲ ਬਿਸਾਲ ਕਰਾਲਾ।
ਜੀਰਣ ਚੀਰ ਮਲੀਨ ਕੁਢਾਲਾ[1] ॥੪॥

[1]ਖੋਪਰੀਆਂ ਦੇ ਖੱਪਰ ਹੱਥ ਵਿਚ ਧਰੇ।
[1]ਬੁਰੀ ਤਰ੍ਹਾਂ ਦੇ।

ਆਨਿ ਭਈ ਗੁਰੁ ਆਗੇ ਠਾਂਢੀ।
ਰੁਧ੍ਰ ਮਾਸ ਪਯਾਸਾ ਛੁਧਿ ਬਾਢੀ[1]।
ਜੀਹ ਦੀਹ ਸੋਂ ਓਸ਼ਟ ਚਾਟਤਿ[1]।
ਜਿਹ ਪਿਖ ਕਾਤੁਰ ਕੇ ਉਰ ਫਾਟਤਿ[1] ॥੫॥

[1]ਲਹੂ ਤੇ ਮਾਸ ਦੀ ਤ੍ਰੇਹ ਭੁਖ ਵਧੀ (ਹੋਈ ਸੀ ਜਿਨ੍ਹਾਂ ਦੀ)
[1]ਵਡੀ ਜਬਾਨ ਨਾਲ ਬੁੱਲ੍ਹ ਚੱਟਦੀਆਂ।
[1]ਕਾਇਰਾਂ ਦੇ ਹਿਰਦੇ ਫਟਦੇ ਸਨ।

ਨਮੋ ਕਰੀ ਗੁਰੁ ਬੂਝਨ ਕੀਨੀ।
'ਕੌਨ ਅਹੈਂ ਤੂੰ ਲਾਜ ਬਿਹੀਨੀ?
ਸੰਕਟ ਬਡ ਅਕਾਰ ਕੇ† ਧਾਰਾ?
ਕੈ ਕੁਰੂਪ ਦਾਰਿਦ ਕੁਰਿਆਰਾ[1]? ॥੬॥

†ਪਾ:-ਕੋ।
[1]ਯਾਂ ਕੁੜਿਆਰ ਨੇ ਦਰਿਦ੍ਰ ਹੀ ਰੂਪ ਧਾਰਿਆ ਹੋਇਆ ਹੈ।

ਕਿਧੌਂ ਮਿਰਤੁ ਤੁਰਕਨਿ ਕੀ ਆਈ?
ਕਯਾ ਚਿਤ ਬਾਂਛਤਿ? ਦੇਹੁ ਬਤਾਈ।'

ਸੁਨਿ ਬੋਲੀ 'ਕਲਹਾ ਮਮ ਨਾਮ।
ਛੁਧਾ ਤ੍ਰਿਖਾ ਮੇਟਨਿ ਕੇ ਕਾਮ[1] ॥੭॥
ਚਲਿ ਆਈ ਮੈਂ ਤੀਰ ਤੁਹਾਰੇ।
ਦਿਹੁ ਅਹਾਰ ਮੇਰੋ ਹਿਤਕਾਰੇ[1]।
ਬਹੁ ਸੰਮਤ ਬੀਤੇ ਨਹਿਂ ਖਾਯੋ।
ਛੁਧਾ ਤ੍ਰਿਖਾ ਤੇ ਚਿਤ ਬਿਕੁਲਾਯੋ ॥੮॥
ਸਭਿ ਕੀ ਪੁਰਹੁ ਕਾਮਨਾ ਜੈਸੇ।
ਕ੍ਰਿਪਾ ਕਰਹੁ ਮੋ ਪਰਿ ਭੀ ਤੈਸੇ।
ਸਕਲ ਜੋਗਨੀ ਮਮ ਪਰਿਵਾਰਾ।
ਛੁਧਿਤਿ ਚਾਹਤੀ ਅਧਿਕ ਅਹਾਰਾ' ॥੯॥
ਸੁਨਿ ਗੁਰੁ ਕਹਜੋ, 'ਅੰਨ ਮਨ ਭਾਏ।
ਲਿਹੁ ਹਮ ਤੇ, ਕਰਿ ਭੋਜਨ ਖਾਏ।
ਜੇਤੋ ਲਗਹਿ ਅਹਾਰ ਕਰਨਿ ਕੋ।
ਦਿਹੁ ਬਤਾਇ ਲਿਹੁ ਉਦਰ ਭਰਨਿ ਕੋ' ॥੧੦॥
[1] 'ਹਮਰੇ ਕਾਮ ਅੰਨ ਨਹੀਂ ਆਵਹਿ।
ਨਹਿਂ ਸੰਗ੍ਰਹ[1] ਲੇ ਕਬਿ ਹੂੰ ਖਾਵਹਿਂ।
ਮਾਸ ਰੁਧਿਰ ਕੋ ਕਰਹਿਂ ਅਹਾਰਾ।
ਹੋਹਿਂ ਤ੍ਰਿਪਤਿ ਬਹੁ ਲੇਹਿਂ ਡਕਾਰਾ' ॥੧੧॥
ਗੁਰੂ ਕਹਜੋ 'ਦੇਂ ਮਹਿਖ[1] ਮੰਗਾਈ।
ਭੱਖਹੁ ਮਾਸ ਛਾਂਗ[1] ਸਮੁਦਾਈ।
ਜੇਤਿਕ ਚਹਹੁ ਕਹਹੁ ਅਬਿ ਮੋਹੀ।
ਦੇਂ ਅਨਵਾਇ ਤ੍ਰਿਪਤਿ ਜਿਮਿ ਤੋਹੀ' ॥੧੨॥
[8]'ਅਸ ਆਮਿਖ ਨਹਿਂ ਕਾਮ ਹਮਾਰੇ।
ਨਹਿਂ ਕਬਿ ਅਚਹਿਂ, ਨ ਛੁਧਾ ਨਿਵਾਰੇ।
ਮਮ ਅਹਾਰ ਤੁਮਰੇ ਕਰ ਅਹੈ।
ਅਪਰ ਬਿਧਿਨਿ ਸੋਂ ਤ੍ਰਿਪਤਿ ਨ ਲਹੈਂ ॥੧੩॥
ਸੋ ਮੈਂ ਕਹੋਂ ਸੁਨਹੁ ਗੁਰੁ ਧੀਰ।

[1]ਵਾਸਤੇ।(ਅ) ਚਾਹ ਕਰਕੇ।

[1]ਮੇਰਾ ਹਿਤਕਾਰੀ (ਅਨਕੂਲ) ਭੋਜਨ।

[1]ਕਲਹਾ ਨੇ ਕਿਹਾ।

[1]ਕੱਠਾ ਕੀਤਾ ਹੋਇਆ।

[1]ਮਹਿਂ, ਸੰਢਾ।

[1]ਬੱਕਰੇ।

ਦੁਹਦਿਸ਼ਿ ਦਲ ਜੁਟਹਿਂ ਬਰ ਬੀਰ।
ਕਰੈਂ ਹੰਕਾਰ ਸ਼ਸਤ੍ਰ ਪਰਹਾਰੈਂ।
ਹੁਇ ਘਾਇਲ ਪੁਨ ਤਿਸ ਕੋ ਮਾਰੈਂ ॥੧੪॥
ਹਟਹਿਂ ਨ ਪਾਛੈ ਸਨਮੁਖ ਗਿਰੈਂ।
ਮਾਰਿ ਮਾਰਿ ਰਿਪੁ ਗਨ ਰਨ ਮਰੈਂ।
ਅਸ ਜੋਧਾਨਿ ਮਾਸ ਹ੍ਵੈ ਜੋਇ।
ਸੋ ਹਮ ਖੈਬੇ ਲਾਯਕ ਹੋਇ ॥੧੫॥
ਚਿਰੰਕਾਲ ਭਾ ਜੰਗ ਨ ਭਯੋ।
ਯਾਂ ਤੇ ਨਹਿਂ ਅਹਾਰ ਕਿਤਿ ਖਯੋ।
ਸਭਿ ਕੁਟੰਬ ਜੁਤਿ ਛੁਧਿਤਿ ਬਿਸਾਲਾ।
ਰੁਧਰ ਨ ਪ੍ਰਾਪਤਿ ਭਾ ਕਿਸਿ ਕਾਲਾ ॥੧੬॥
ਯਾਂ ਤੇ ਤ੍ਰਿਖਾ ਮਹਾਂ ਕਰਿ ਬਜਾਕੁਲ।
ਕਰਤਿ ਉਡੀਕਨਿ ਹਮ ਕੁਲ ਆਕੁਲ[1]।
ਚਿਰੰਕਾਲ ਕੀ ਛੁਧਾ ਨਿਵਾਰੋ।
ਰਚਹੁ ਜੰਗ ਰਿਪੁ ਤਰਕਨਿ ਮਾਰੋ' ॥੧੭॥
ਸੁਨਿ ਬਿਕਸੇ ਗੁਰੁ ਬਾਕ ਬਖਾਨਾ।
'ਮਚਹਿ ਜੁੱਧ ਅਬਿ ਭੀਮ ਮਹਾਨਾ।
ਸੰਮਤ ਬਿਤਹਿਂ ਸੈਂਕਰੇ ਆਗੇ।
ਹੋਵਹਿਂ ਰਣ ਘਰਿ ਘਰਿ ਮਹਿਂ ਜਾਗੇ[1] ॥੧੮॥
ਹਮ ਕਰ ਦੇਹਿਂ ਪ੍ਰਥਮ ਪਲ ਤੋਹੀ[1]।
ਲੇਹੁ ਡਕਾਰ ਤ੍ਰਿਪਤਿ ਬਹੁ ਹੋਹੀ।
ਆਨਿ ਪਹੂਚਯੋ ਸਮੈਂ ਤੁਮਾਰਾ।
ਮਨ ਭਾਵਤਿ ਕਰਿ ਲੇਹੁ ਅਹਾਰਾ' ॥੧੯॥
ਕਲਹਾ ਸਹਤ ਜੋਗਨੀ ਬ੍ਰਿੰਦ।
ਭਯੋ ਸਭਿਨਿ ਉਤਸਾਹ ਬਿਲੰਦ।
ਕਰਿ ਕਰਿ ਨਮੋ ਨਾਚਿਬੇ ਲਾਗੀ।
ਲੇਤਿ ਭਵਾਰੀ ਰਣ ਅਨੁਰਾਗੀ ॥੨੦॥

[1]ਮੇਰੀ ਕੁਲ ਵਿਆਕੁਲ ਹੋਕੇ।

[1]ਜਗਤ ਵਿਚ (ਅ) (ਰਣ =) ਜੰਗ ਜਾਗ ਪੈਣਗੇ ਤੇ ਘਰ ਘਰ ਵਿਚ ਹੋਣਗੇ।

[1]ਪਹਿਲਾਂ ਤੇਰੇ ਹੱਥ ਮਾਸ ਅਸੀਂ ਦੇਵਾਂਗੇ।

ਅੰਤਰ ਧ੍ਯਾਨ ਭਈ[1] ਹਰਖੰਤੀ।
-ਅਬਿ ਤ੍ਰਿਪਤੈਂ ਹਮ ਬਹੁ ਛੁਧਿਵੰਤੀ[1]-।
ਸੋ ਦਿਨ ਸਤਿਗੁਰੁ ਕੀਨ ਬਿਤਾਵਨਿ।
ਨਿਸਿ ਮਹਿਂ ਕਰਿ ਭੋਜਨ ਕੋ ਖਾਵਨਿ ॥੨੧॥
ਸੁਪਤਿ ਜਥਾ ਮੁਖ ਰਾਤਿ ਬਿਤਾਈ।
ਜਾਗੇ ਪ੍ਰਭੁ ਸੌਚ ਤਨ ਪਾਈ।
ਕਰਿ ਸ਼ਨਾਨ ਮਨ ਠਾਨਜੋ ਧ੍ਯਾਨਾ।
ਪੁਨ ਗੁਰੁ ਬਾਨੀ ਪਾਠ ਬਖਾਨਾ ॥੨੨॥
ਕਿਰਤਨਿ ਸੁਨਤਿ ਸੁ ਭੋਜਨ ਖਾਯੋ।
ਬੈਠੇ ਹੁਤੇ ਗੁਰੂ ਸੁਖ ਪਾਯੋ।
ਤਾਰਾ ਚੰਦ ਤਖਤ ਮਲ ਦੋਊ।
ਪਸਚਮ ਦਿਸ਼ ਮਸੰਦ ਰਹਿਂ ਸੋਊ ॥੨੩॥
ਕਾਬਲ ਨਗਰ ਆਦਿ ਜੇ ਔਰਿ।
ਗੁਰੁ ਕੀ ਕਾਰ ਲੇਤਿ ਸਭਿ ਠੌਰ।
ਸੁਨਜੋ ਬਜਾਹ ਗੁਰੁ ਤਨੁਜਾ ਕੇਰਾ।
ਸਮੁਝੇ -ਖਰਚ ਦਰਬ ਬਹੁਤੇਰਾ- ॥੨੪॥
ਸਭਿ ਸਿੱਖਨਿ ਸੋਂ ਕਹਜੋ ਸੁਨਾਈ।
ਉਗਰਾਹੀ ਜਹਿਂ ਕਹਿਂ ਤਬਿ ਪਾਈ।
ਲੇ ਕਰਿ ਤਹਿਂ ਤੇ ਦਰਬ ਘਨੇਰੇ।
ਅਪਰ ਪਦਾਰਥ ਸੰਚਿ ਬਡੇਰੇ ॥੨੫॥
ਸੰਗਤਿ ਸੰਗਿ ਲਏ ਚਲਿ ਆਏ।
ਮਿਲੇ ਚਰਨ ਗੁਰੁ ਕੇ ਲਪਟਾਏ।
ਅਪਰ ਸਿੱਖ ਧਰਿ ਧਰਿ ਉਪਹਾਰਾ।
ਬੰਦਨ ਕਰਤੇ ਦਰਸ ਨਿਹਾਰਾ ॥੨੬॥
ਬਸਤ੍ਰ, ਬਿਭੂਖਨ, ਧਨ, ਧਰਿ[†] ਨਿਮੈਂ।
ਫਲ ਗਨ ਬਹੁ ਮੇਵੇ ਤਿਹ ਸਮੈਂ।
ਬ੍ਰਿੰਦ ਉਪਾਇਨ ਗੁਰੂ ਅਗਾਰੀ।
ਅਰਪਿ ਅਰਪਿ ਗੁਰ ਦਰਸ਼ ਨਿਹਾਰੀ ॥੨੭॥
ਕ੍ਰਿਪਾ ਦ੍ਰਿਸ਼ਟਿ ਕਰਿ ਪਿਖੈਂ ਗੁਸਾਈਂ।

[1]ਗੁੰਮ ਹੋ ਗਈਆਂ।
[1]ਭੁੱਖੀਆਂ।
[†]ਪਾ:-ਧਰ ਧਰਿ।

ਮਨੋ ਕਾਮਨਾ ਸਭਿ ਨੇ ਪਾਈ।
ਅਘ ਗਨ ਮਿਟੇ ਪੁਨੀਤ ਭਏ ਹੈਂ।
ਬਰ ਸੁਤ ਬਿਤ ਗਨ ਆਦਿ ਲਏ ਹੈਂ ॥੨੮॥
ਬਜਾਹ ਜਾਨਿ ਉਤਲਾਵਤਿ ਆਏ।
ਸਮੈਂ ਦੁਪਹਿਰੀ ਦਰਸ਼ਨ ਪਾਏ।
ਛੁਧਿਤਿ ਹੁਤੇ ਸਿਖ ਸੰਗਤਿ ਸਾਰੇ।
ਦੇਗ਼ ਚੁਕੀ ਹੁਇ, ਨਹੀਂ ਅਹਾਰੇ ॥੨੯॥
ਸਭਿ ਕੀ ਕੁਸ਼ਲ ਬੂਝਿ ਗੁਰੁ ਸ੍ਵਾਮੀ[1]।
-ਬਡੀ ਭੋਰ ਕੇ ਮਾਰਗ ਗਾਮੀ।
ਸ਼੍ਰਮਤਿ ਅਹੈਂ ਕਬਿ ਕਰੈਂ ਅਹਾਰਾ[1]-।
ਇਮ ਲਖਿ ਸਤਿਗੁਰ ਬਾਕ ਉਚਾਰਾ ॥੩੦॥
'ਅੰਤਰਿ ਹੋਤਿ ਜਹਾਂ ਪਕਵਾਨ।
ਕਹਿ ਕਹਿ ਪਠੇ ਦਾਸ ਤਿਸਿ ਥਾਨ।
ਹਿਤ ਸਿੱਖਨਿ ਕੇ ਆਨਹੁ ਜਾਇ।
ਥਕਤਿ ਛੁਧਿਤਿ ਬਹੁ ਇਹ ਸਮੁਦਾਇ ॥੩੧॥
ਤ੍ਰਿਪਤਿ ਕਰਹੁ ਦੀਜੈ ਹਿਤ ਖੈਬੇ।'
ਗਏ ਦਾਸ ਅੰਤਰਿ ਤਬਿ ਲੈਬੇ।
ਜਹਿਂ ਦਮੋਦਰੀ ਥਿਤ ਸਾਵਧਾਨ।
ਕਰਿਵਾਵਤਿ ਬਹੁ ਬਿਧਿ ਪਕਵਾਨ ॥੩੨॥
ਕੋਸ਼ਠ ਅੰਤਰ ਕਰਿ ਕਰਿ ਧਰੈ।
ਹਿਤ ਬਰਾਤ ਕੇ ਸੰਚਨਿ ਕਰੈ।
ਸੁਤਾ ਬਜਾਹ ਮਹਿਂ ਪ੍ਰੀਤ ਮਹਾਨੀ।
ਜਿਮਿ ਆਛੋ ਹੁਇ ਤਿਮਿ ਰੁਚਿ ਠਾਨੀ ॥੩੩॥
ਤਬਿ ਸਿੱਖਨਿ ਕਰਿ ਜੋਰਿ ਅਲਾਏ।
'ਸੁਨਹੁ ਮਾਤ ਜੀ! ਗੁਰੂ ਪਠਾਏ।
ਪਸ਼ਚਮ ਤੇ ਸੰਗਤਿ ਕਛੁ ਆਈ।

[1]ਪੁੱਛਕੇ (ਫੇਰ ਵਿਚਾਰ ਕੀਤੀ ਕਿ-)।

[1]ਕਦੋਂ ਭੋਜਨ ਛਕਣਗੇ (ਭਾਵ ਸੰਧਜਾ ਦੇ ਲੰਗਰ ਵਿਚ ਦੇਰ ਹੈ)।

ਅਨਗਨ ਰੁਚਿਰ ਉਪਾਇਨ ਲਜਾਈ
॥ ੩੪ ॥
ਦੇਗ ਬਿਖੈ ਅਬਿ ਨਹੀਂ ਅਹਾਰਾ।
ਛੁਧਿਤ ਸਿੱਖ ਅਬਿ ਲੌਂ, ਦਿਨ ਢਾਰਾ[1]। [1]ਦਿਨ ਢਲ ਗਿਆ ਹੈ।
ਤਿਨਿ ਹਿਤ ਮੰਗਵਾਯੋ ਪਕਵਾਨ।
-ਕਛੁਕ ਤ੍ਰਿਪਤਿ ਹੁਇ ਕਰਿ ਕੈ ਖਾਨ
॥ ੩੫ ॥
ਪੁਨ ਸੰਧਯਾ ਹੁਇ ਦੇਗ ਅਹਾਰਾ[1]-। [1]ਲੰਗਰ ਵਿਚ ਭੋਜਨ।
ਇਸ ਪ੍ਰਕਾਰ ਸਤਿਗੁਰੂ ਉਚਾਰਾ। '
ਸੁਨਿ ਦਮੋਦਰੀ ਮਤਿ ਬਿਚਲਾਈ[1]। [1]ਵਿਚਲ ਗਈ।
ਸਿੱਖ ਬਿਸਾਲ ਸਦਨ ਜਨਮਾਈ[1] ॥ ੩੬ ॥ [1]ਸੀ ਤਾਂ) ਬੜੇ (ਸਿਦਕ ਵਾਨ) ਸਿੱਖ ਦੇ ਘਰ ਜਨਮੀ ਹੋਈ।
ਗੁਰੁ ਘਰਿ ਮਹਿਂ ਨਿਤ ਬਾਸ ਕਰੰਤੀ।
ਸਿੱਖੀ ਮਹਿਮਾ ਅਧਿਕ ਲਖੰਤੀ।
ਤਊ ਜਿ ਹੋਨਿਹਾਰਿ ਗਤਿ ਹੋਇ।
ਫੇਰੀ ਮਤਿ, ਬੋਲੀ ਬਚ ਸੋਇ ॥ ੩੭ ॥
'ਇਹ ਪਕਵਾਨ ਸਗੁਨ ਕੇ ਸਨੋ।
ਕਰਿ ਕਰਿ ਤਯਾਰਿ ਰਾਖਤੀ ਘਨੋ।
ਅਬਿ ਲੌਂ ਖਰਚਿ ਨਹੀਂ ਕਿਤਿ ਕਰਯੋ।
ਜੋ ਹੋਵਤ ਸੋ ਅੰਤਰਿ ਧਰਯੋ ॥ ੩੮ ॥
ਪ੍ਰਥਮ ਬਰਾਤੀ ਅਚਵਨਿ ਕਰਿ ਹੈਂ।
ਤਿਨਿ ਪੀਛੇ ਕੋ ਮੁਖ ਮਹਿਂ ਧਰਿ ਹੈ।
ਪ੍ਰਥਮ ਨ ਉਚਿਤ ਕਿਸੂ ਕੋ ਦੈਬੇ।
ਬਿਗਰਤਿ ਰੀਤਿ ਜਿ ਕਿਮਿ ਲੇ ਖੈਬੇ[1] [1]ਜਿ ਕਿਵੇਂ ਕੋਈ ਲੈਕੇ ਖਾ ਲਵੇ ਤਾਂ।
॥ ੩੯ ॥
ਕਿਮਿ ਸਿੱਖਨਿ ਹਿਤ ਪੂਰਬ ਦੈਹੈਂ।
ਜਬਿ ਲੌਂ ਨਹਿਂ ਬਰਾਤਿ ਕੁਛ ਖੈਹੈ। '
ਸੁਨਤਿ ਸਿੱਖ ਛੂਛੇ ਹਟਿ ਆਏ।
'ਕਹੈਂ[1] -ਨ ਅਬਿ ਲੌਂ ਸ਼ਗੁਨ ਮਨਾਏ [1]ਸਿਖਾਂ ਕਿਹਾ ਕਿ ਮਾਤਾ ਜੀ) ਕਹਿੰਦੇ ਹਨ ਕਿ......।
॥ ੪੦ ॥
ਜਬਹਿ ਬਰਾਤੀ ਅਚਿਵਨਿ ਕਰੈਂ।
ਪੀਛੇ ਅਪਰ ਕੋਇ ਮੁਖ ਧਰੈ।

ਬਿਗਰਹਿ ਰੀਤਿ ਅਹੈ ਜਗ ਜੋਇ।
ਜੇ ਅਬਿ ਅਚਹਿਂ ਸਿੱਖ ਗਨਿ ਸੋਇ-'
॥੪੧॥
ਸਿਖ ਸੰਗਤਿ ਚਹੁਂ ਦਿਸ਼ ਪਰਵਾਰੇ।
ਸੁਨਤਿ ਗੁਰੂ ਰਿਸ ਕੋ ਉਰ ਧਾਰੇ।
'ਆਇਸੁ ਮੇਟਨਿ ਕਰਹਿ ਹਮਾਰੀ।
ਚਹਿਤਿ ਬਰਾਤਿ ਅਚਾਉਂ[1] ਅਹਾਰੀ
॥੪੨॥
ਸਿੱਖ ਸਦਾ ਮੋ ਕਹੁ ਅਤਿ[†] ਪਜਾਰੇ।
ਨਿਸ ਦਿਨ ਜਿਨ ਕੋ ਰਿਦੇ ਸੰਭਾਰੇ[1]।
ਜਿਮਿ ਉਪਬਨ ਮਹਿਂ ਤਰੁਵਰੁ ਖਰੇ।
ਸਭਿਨਿ ਸੰਭਾਲਨਿ ਮਾਲੀ ਕਰੇ ॥੪੩॥
ਪਾਰਤਿ ਹੈ ਕਰਿ ਪ੍ਰੇਮ ਘਨੇਰਾ।
ਤਿਮਿ ਸੰਗਤਿ ਉਪਬਨ ਹੈ ਮੇਰਾ।
ਜਿਹ ਠਾਂ ਹੁਯੋ ਅਮੰਗਲ[1] ਚਾਹਤਿ।
ਪੂਰਨਿ ਕਾਜ ਮਹਿਂ ਬਿਘਨ ਉਮਾਹਤਿ[1]
॥੪੪॥
ਕਰਤਿ ਅਨਾਦਰ ਤਹਿਂ ਸਿਖ ਕੇਰਾ।
ਤਿਹ ਕੇ ਸੰਗਿ ਹੋਤਿ ਹੈ ਮੇਰਾ[1]।
ਕਯੋਂ ਸੁਖ ਪ੍ਰਾਪਤਿ ਹੋਵਹਿ ਤਿਨ ਕੋ।
ਗਿਰਜੋ ਰਿਦੈ ਤੇ ਨਿਸ਼ਚਾ ਜਿਨ ਕੋ
॥੪੫॥
ਪ੍ਰਿਯ ਮੇਰੇ ਸਿਖ ਜਹਿਂ ਚਲਿ ਜਾਵੈਂ।
ਭੋਜਨ ਆਦਿਕ ਆਦਰ[†] ਪਾਵੈਂ।
ਤਹਾਂ ਬਿਘਨ ਗਨ ਹੋਤਿ ਬਿਨਾਸ਼ਾ।
ਪੂਰਨ ਕਰਹਿਂ ਤਿਨਹੁਂ ਕੀ ਆਸਾ ॥੪੬॥
ਜੇ ਕਰਿ ਗੁਰ ਘਰ ਕੋ ਪਕਵਾਨ।
ਨਹੀਂ ਉਚਿਤ ਸਿੱਖਨ ਕੇ ਖਾਨ।
ਤੌ ਮਲੇਛ ਕੇ ਜੋਗ ਪਛਾਨੋ।
ਬਲ ਤੇ ਕਰਹਿਂ ਆਨਿ ਕਰਿ ਖਾਨੋ
॥੪੭॥
ਹੋਹਿ ਅਮੰਗਲ, ਬਿਘਨ ਪਰੈ ਹੈਂ।

[1]ਖੁਵਾਉਣਾ।
[†]ਪਾ:-ਹਿਤ।
[1]ਮੈਂ ਸੰਭਾਲਦਾ ਹਾਂ।
[1]ਬੇਰਸੀ, ਨਾ ਖ਼ੁਸ਼ੀ।
[1]ਤੇ ਕਾਰਜ ਪੂਰਨ ਹੋਣ ਵਿਚ ਵਿਘਨ ਵਜਾਪਣਾ ਹੋਵੇ।
[1]ਤਿਨ੍ਹਾਂ (ਸਿੱਖਾਂ) ਨਾਲ ਮੇਰਾ ਬੀ (ਅਨਾਦਰ) ਹੁੰਦਾ ਹੈ।
[†]ਪਾ:-ਤਹਿਂ ਤੇ।

ਨੀਕੋ ਕਾਜ ਨ ਪੂਰਨ ਹ੍ਵੈ ਹੈਂ[1]।' — [1]ਚੰਗੀ ਤਰ੍ਹਾਂ ਕਾਰਜ ਪੂਰੇ ਨਹੀਂ ਹੋਣਗੇ।

ਸੁਨਿ ਗੁਰੁ ਸ੍ਰਾਪ ਦਿਯੋ ਘਰ ਆਪੇ[1]। — [1]ਸੁਣਕੇ (ਸਿੱਖਾਂ) ਨੇ ਗੁਰੂ ਜੀ ਦਾ ਆਪਣੇ ਘਰ ਨੂੰ ਦਿੱਤਾ ਸਰਾਪ।

ਸਰਬ ਸਿੱਖ ਤਬਿ ਥਰਹਰ ਕਾਂਪੇ ॥੪੮॥
ਕ੍ਰੁੱਧਤਿ ਬਦਨ ਦੇਖਿ ਗੁਰੁ ਕੇਰਾ।
ਨਹਿਂ ਕੋ ਬੋਲ ਸਕ੍ਯੋ ਤਿਸ ਬੇਰਾ।
ਮੁਖ ਨੀਚੇ ਕਰਿ ਢਿਗਿ ਥਿਰ ਸਾਰੇ।
-ਬਡੋ ਬਿਘਨ ਭਾ- ਰਿਦੇ ਬਿਚਾਰੇਂ ॥੪੯॥
ਤਿਹ ਛਿਨ ਇਕ ਆਯਹੁ ਹਲਵਾਈ।

ਲ੍ਯਾਇ ਰਜਤਪਣ ਪੰਚ ਮਿਠਾਈ[1]। — [1]ਪੰਜਾਂ ਰੁਪਯਾਂ ਦੀ ਮਠਿਆਈ।

ਹਾਥ ਜੋਰਿ ਸੋ ਭਯੋ ਖਰੋਵਾ।
'ਸ਼੍ਰੀ ਗੁਰੁ ਜੀ! ਮਮ ਕਾਰਜ ਹੋਵਾ ॥੫੦॥

ਕਰੀ ਹੁਤੀ ਮੈਂ ਸੁੱਖ[1] ਤੁਮਾਰੀ। — [1]ਸੁਖਣਾਂ।

ਆਸ ਪੁਰੀ ਤੇ ਲ੍ਯਾਇ ਅਗਾਰੀ[1]।' — [1](ਆਪ) ਦੇ ਅੱਗੇ।

ਬਿਕਸੇ ਕੁਛ ਸਤਿਗੁਰੂ ਬਖਾਨੇ।
'ਦਿਹੁ ਸਿਖ ਸੰਗਤਿ ਕੋ ਇਹੁ ਖਾਨੇ' ॥੫੧॥
ਬਾਕ ਮਾਨਿ ਸਿੱਖਨ ਸੋ ਲੀਨਿ।
ਸਭਿ ਬਰਤਾਇ ਅਚਵਨੋ ਕੀਨਿ।
ਹੁਤੇ ਛੁਧਿਤਿ ਲੇ ਕੁਛ ਤ੍ਰਿਪਤਾਏ।
ਥਿਰੇ ਸਰਬ ਹੀ ਨਿਜ ਨਿਜ ਥਾਏਂ ॥੫੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸੰਗਤ' ਪ੍ਰਸੰਗ ਬਰਨਨੰ ਨਾਮ ਦੁਤਿਯੋ ਅੰਸੂ ॥੨॥

## ੩. [ਸ਼ਿਕਾਰ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:
ਸੁਨਿ ਸਤਿਗੁਰੁ ਕੇ ਸ੍ਰਾਪ ਕੋ, ਸਕਲ ਰਹੇ
ਬਿਸਮਾਇ।
ਸੁਧਿ ਦਮੋਦਰੀ ਢਿਗ ਗਈ, ਬਹੁਤਿ ਬੈਠਿ
ਪਛੁਤਾਇ ॥੧॥
ਚੌਪਈ:
ਸੰਕਟਿ ਪਾਇ ਬਿਸੂਰਤਿ ਭਾਰੀ।
-ਕੀਨਿ ਕਹਾਂ ਮੈਂ ! ਨਹੀਂ ਬਿਚਾਰੀ।
ਪਤਿ ਕੀ ਆਇਸੁ ਮੋਰਿ ਮਿਟਾਈ[1]।
ਨਹਿ ਆਛੀ ਕਿਸ ਕੇ ਮਨ ਭਾਈ- ॥੨॥
ਭਈ ਨਿਸਾ ਗੁਰੁ ਮਹਿਲੀਂ ਗਏ।
ਬਰ ਪ੍ਰਯੰਕ ਪਰ ਬੈਠਤਿ ਭਏ।
ਚਲਿ ਦਮੋਦਰੀ ਤਿਸ ਛਿਨ ਆਈ।
ਗੁਰੁ ਕੇ ਸ੍ਰਾਪ ਅਧਿਕ ਡਰਪਾਈ ॥੩॥
'ਮੁਝ ਏਕਲਿ ਕੀ ਸੁਤਾ ਨ ਕੋਈ।
ਰਾਵਰ ਤੇ ਹੀ ਉਤਪਤਿ ਹੋਈ।
ਜਿਸ ਕੇ ਬਜਾਹਿ ਬਿਖੈ ਦਿਯ ਸ੍ਰਾਪ।
ਚਹਜੋ ਅਮੰਗਲ ਕਰਿਬੇ ਆਪਿ ॥੪॥
ਅਪਰ ਸ਼ਕਤਿ ਕਿਸਿ ਮਹਿਂ ਜੋ ਮੋਰੈ।
ਜਾਨੀ ਪਰਹਿ ਆਪਦਾ[1] ਘੋਰੈ।
ਕਰਹੁ ਕ੍ਰਿਪਾ ਫੇਰਹੁ ਨਿਜ ਬੈਨ।
ਨਾਂਹਿ ਤ ਉਜਰਿ ਹੋਵਹਿ ਐਨ ॥੫॥
ਦੁਹਿਤਾ ਪ੍ਰਿਯਾ ਕੁਸ਼ਲ ਸੋਂ ਰਹੈ।
ਮਹਾਂ ਬਿਘਨ ਘਰਿ ਪਰਿਬੋ ਚਹੈ।
ਰਹਹਿਂ ਬਰਾਤੀ ਕੁਸ਼ਲ ਸਮੇਤਿ।
ਸੁਖ ਸੋਂ ਪਹੁੰਚਹਿਂ ਬਹੁਰ ਨਿਕੇਤ[†]' ॥੬॥
ਭਈ ਦੀਨ ਪਿਖਿ ਆਤੁਰ ਭਾਰੀ।
ਸ੍ਰੀ ਹਰਿ ਗੋਵਿੰਦ ਗਿਰਾ ਉਚਾਰੀ।
'ਬਿਘਨ ਮੂਲ ਮਤਿ ਤੈਂ ਉਰ ਧਾਰਾ।
ਕਯੋਂ ਨ ਕਰਤਿ ਅਬਿ ਅੰਗੀਕਾਰਾ[1]

[1]ਮੋੜੀ ਤੇ ਉਲਟਾਈ।
[1]ਕਰੜੀ ਵਿਪਦਾ ਪੈਂਦੀ ਦਿੱਸਦੀ ਹੈ।
[†]ਪਾ:-ਕਰ ਉਪਬਜਾਹ ਪਹੁੰਚ ਨਿਕੇਤ।
[1]ਬਿਘਨ ਨੂੰ ਕਬੂਲ ਕਿਉਂ ਨਹੀਂ ਕਰਦੀ।

॥੭॥
ਗੁਰ ਕੇ ਸਿੱਖ ਲਖੇ ਅਸਿ ਖੋਟੇ।
-ਉਚਿਤ ਨ ਭੋਜਨ ਕੇ- ਕਹਿ ਹੋਟੇ।
ਹੋਨਿਹਾਰਿ ਤਵ ਰਿਦੇ ਬਸਾਈ।
ਕਰਿ ਔਗੁਨ ਕੋ ਪੁਨ ਪਛੁਤਾਈ ॥੮॥
ਕੁਛੁ ਆਛੋ ਫਲ ਜਾਨਜੋ ਜਾਇ[1]।

[1]ਪਰ ਫੇਰ ਬੀ) ਕੁਛ ਫਲ (ਤੇਰੇ ਪਛੁਤਾਵੇ ਦਾ) ਚੰਗਾ ਜਾਣਿਆਂ ਜਾਂਦਾ ਹੈਂ।

ਨਰ ਗਨ ਮਹਿਂ ਕੁਸ਼ਲੀ ਬਨਿ ਆਇ[1]।

[1]ਸੁੱਖ ਵਰਤੇਗੀ।

ਅਪਰ ਬਿਘਨ ਸੋ ਹਟਹਿਂ ਨ ਕੈਸੇ।
ਭਯੋ ਬਾਕ ਹੋਯਹੁ ਚਹਿ ਤੈਸੇ' ॥੯॥
ਕੁਛ ਦਮੋਦਰੀ ਹਰਖਤਿ ਹੋਈ।
-ਨਰ ਗਨ ਵਿਖੈ ਕੁਸ਼ਲ ਰਹਿ ਜੋਈ।
ਸੁਖ ਸੋਂ ਜਾਇਂ ਬਰਾਤੀ ਘਰ ਕੋ-।
ਤਊ ਡਰਤਿ ਉਰ ਲਾਗਤਿ ਧਰਕੋ[1] ॥੧੦॥

[1]ਧੜਕਾ।

ਮੁਖ ਕੁਮਲਾਇ ਸਸ਼ੰਕਤਿ ਹੋਈ।
ਦਹਿਨ ਬਿਲੋਚਨ ਫਰਕਤਿ ਜੋਈ[1]।

[1]ਸੱਜਾ ਨੇਤ੍ਰ ਫੁਰਕਦਾ ਹੈ। ਇਸਤ੍ਰੀ ਦੀ ਸਜੀ ਅੱਖ ਫਰਕਣੀ ਮਾੜਾ ਸ਼ਗਨ ਹੈ।

ਦਾਰੁਨ ਕਾਕ[1] ਸ਼ਬਦ ਕੋ ਕਰੈ।

[1]ਕਾਂ।

ਗ੍ਰਿੱਧਨਿ ਸਹਤ ਭ੍ਰਮਤਿ ਘਰ ਥਿਰੈ ॥੧੧॥
ਮਹਾਂ ਉਦਾਸ ਦਿਵਸ ਦਿਖਿਯੰਤੇ[†]।
ਮਹਾਂ ਅਮੰਗਲ ਨਿਮਿਤ ਦ੍ਰਸੰਤੇ[†]।
ਸਿਮਰਤਿ ਸਾਸੁ ਕੋ[1] ਤਿਹ ਸਮੈ।

[†]ਕਵੀ ਜੀ ਬੁਰੇ ਸ਼ਗਨਾਂ ਦਾ ਝਾਕਾ ਬੰਨ੍ਹ ਰਹੇ ਹਨ।

[†]ਪਾ:-ਸ਼ਿਵਾ ਬਮਤ ਪਾਵਕ ਲਖਿਯੰਤੇ।

[1]ਯਾਦ ਕਰਦੀ ਹੈ ਮਾਤਾ ਗੰਗਾ ਜੀ ਨੂੰ।

-ਤਿਸ ਕੇ ਅਛਤ ਫਿਕਰ ਨਹਿਂ ਹਮੈ ॥੧੨॥
ਜਿਸਿ ਕੇ ਜੀਵਤਿ ਰਹੇ ਸੁਖਾਰੇ।
ਨਿਜ ਦੁਖ ਕਿਸਿ ਕੇ ਨਿਕਟ ਉਚਾਰੇਂ।
ਹੁਈ ਹੁਤੀ ਜੇ ਮੁਝ ਤੇ ਬੁਰੀ।
ਸੁਨਿ ਕਰਿ ਜਗ ਗੁਰੁ ਛਿਮਾ ਨ ਕਰੀ ॥੧੩॥
ਕਿਮਿ ਬੀਤਹਿਗੀ ਬਜਾਹ ਮਜਾਰੇ।
ਬੁਰੇ ਸ਼ਗੁਨ ਸਭਿ ਜਾਹਿਂ ਨਿਹਾਰੇ।

ਨਹਿं ਸਨਬੰਧੀ ਮੇਲਿ ਬੁਲਾਯੋ।
ਬਹੁਰ ਕ੍ਰੋਪ ਕੈ ਸ੍ਰਾਪ ਅਲਾਯੋ- ॥੧੪॥
ਇੱਤਜਾਦਿਕ ਬਹੁ ਰਿਦੈ ਬਿਚਾਰਤਿ।
ਉਰ ਦਮੋਦਰੀ ਚਿੰਤਾ ਆਰਤਿ।
ਗੁਰੁ ਘਰ ਕੋ ਇਮਿ ਭਾ ਬਿਰਤਾਂਤਿ।
ਰਚਜੋ ਬਜਾਹ ਕਰਿ ਤਜਾਰੀ ਦਾਤਿ[1] ॥੧੫॥

[1]ਦਾਜ ਆਦਿ ਦੀ।

ਅਬਿ ਸੁਣੀਯਹਿ ਜਿਮਿ ਪਰਜੋ ਬਿਗਾਰ।
ਭਯੋ ਜੁੱਧ ਬਹੁ ਭਟਨਿ ਸੰਘਾਰਿ[1]।

[1]ਸੂਰਮੇਂ ਨਾਸ਼ਕ।

ਲਵਪੁਰਿ ਸ਼ਾਹਜਹਾਂ ਕਿਯ ਬਾਸਾ।
ਅਨਗਨ ਚਮੂੰ ਧਰੀ ਚਹੁਂ ਪਾਸਾ ॥੧੬॥
ਪੈਦਲ ਬ੍ਰਿੰਦ ਕਰੇ ਬਹੁ ਡੇਰੇ।
ਤਿਮਿ ਹਯ ਕੇ ਅਸੁਵਾਰਿ ਘਨੇਰੇ।
ਗਨ ਮਤੰਗ ਚਿੰਘਾਰਤਿ ਖਰੇ।
ਕੰਚਨ ਰਜਤ ਝੂਲ ਪਰਵਰੇ[1] ॥੧੭॥

[1]ਸੋਨੇ ਚਾਂਦੀ ਦੇ ਝੁੱਲਾਂ ਨਾਲ ਢੱਕੇ ਹੋਏ।

ਚਹੂੰ ਦਿਸ਼ਿਨਿ ਕੋ ਧਨ ਗਨ ਆਵੈ।
ਦੰਡ ਭਰੈਂ ਸਗਰੇ ਡਰਪਾਵੈਂ।
ਅਵਨੀ ਤਲ ਮਹਿ[1] ਅਸ ਨਹਿं ਕੋਈ।
ਲੋਹਾ ਲੇਹਿ ਸਮੁਖ ਹੁਇ ਜੋਈ[1] ॥੧੮॥

[1]ਹਿੰਦ ਦੀ) ਸਾਰੀ ਧਰਤੀ ਤੇ।

[1]ਤਲਵਾਰ ਲੈਕੇ ਸਾਹਮਣੇ ਹੋਵੈ (ਭਾਵ ਜੰਗ ਕਰੇ)।

ਚੱਕ੍ਰਵਰਤਿ ਜਿਮਿ ਪ੍ਰਥਮ[1] ਮਹਾਨੇ।

[1]ਜਿਵੇਂ ਪਹਿਲੇ ਚੱਕ੍ਰਵਰਤੀ (ਰਾਜੇ) ਹੁੰਦੇ ਸਨ।

ਅਬਿ ਕਲਿ ਮਹਿਂ ਇਹ ਤਿਨਹੁਂ ਸਮਾਨੇ।
ਦਸ ਹਜ਼ਾਰ ਤੋਪਾਂ ਜਿਹ ਸੰਗਿ।
ਛੁਟਹਿਂ, ਸ਼ਕਤਿ ਜਿਨਿ ਦੇ ਗਿਰ ਭੰਗ[1] ॥੧੯॥

[1]ਜੇ ਤੋਪਾਂ) ਛੁੱਟਣ ਤਿਨ੍ਹਾਂ ਦੀ ਸ਼ਕਤੀ ਪਹਾੜ ਨੂੰ ਤੋੜ ਦੇਵੇ।

ਅਰਹਿਂ ਦੁਰਗ ਇਹੁ ਬਪੁਰੇ ਕਹਾਂ[1]।

[1]ਕਿਲੇ ਵਿਚਾਰੇ ਉਨ੍ਹਾਂ ਅੱਗੇ ਕੀ ਹਨ।

ਥਰਹਰ ਧਰ ਕੰਪਾਵਤਿ ਮਹਾਂ।
ਅਰਧ ਲੱਛ[1] ਰਹਿਂ ਤਜਾਰ ਜਮੂਰੇ।

[1]ਅੱਧਾ ਲੱਖ।

ਰਣ ਮਹਿਂ ਰਿਪੁਨਿ ਪ੍ਰਹਾਰਹਿਂ ਦੂਰੇ[1] ॥੨੦॥

[1]ਵੈਰੀਆਂ ਨੂੰ ਮਾਰਨ ਵਾਲੇ ਦੂਰੋਂ ਹੀ।

ਬਡ ਸਮਾਜ ਸੋਂ ਉਤਰਜੋ ਸ਼ਾਹੂ।
ਸੇਵਹਿਂ ਸਭਿ ਛਿਤਿ ਕੇ ਨਰਨਾਹੂ।
ਇਕ ਦਿਨ ਨਿਕਸਜੋ ਲਵਪੁਰਿ ਛੋਰਾ।

ਕਰਿ ਕੈ ਬਦਨ ਸੁਧਾਸਰ ਓਰਾ ॥੨੧॥
ਕਾਨਨ[1] ਮਹਿਂ ਗਨ ਜੀਵਨਿ ਘਾਵੈ। [1]ਬਨ।
ਸ੍ਵਾਨਨਿ ਤੇ ਗਨ ਮ੍ਰਿਗਨਿ ਗਹਾਵੈ।
ਕਰਤਿ ਅਖੇਰ ਆਧਿ ਮਗ ਆਵਾ।
ਸ਼੍ਰਮਤਿ ਸ਼ਾਹੁ ਤਹਿਂ ਕੁਛ ਅਲਸਾਵਾ[1] ॥੨੨॥ [1]ਆਰਾਮ ਕੀਤਾ।
ਕਰਯੋ ਨਿਵੇਸ ਨਿਸਾ ਬਿਸਰਾਮਾ।
ਲਗੇ ਤਹਾਂ ਤੰਬੂ ਅਬਿਰਾਮਾ।
ਬ੍ਰਿੰਦ ਬਾਹਨੀ ਉਮਡਤਿ ਆਈ।
ਕਰਿ ਦੀਨਿਸਿ ਡੇਰਾ ਚਹੁ ਘਾਈ ॥੨੩॥
ਗਜ ਬਾਜੀ ਨੇ ਬਨ ਮਥਿ ਗੇਰਾ[1]। [1]ਗਾਹ ਸੱਟਿਆ।
ਉਤਰਯੋ ਲਸ਼ਕਰ ਸ਼ਾਹੁ ਘਨੇਰਾ।
ਗਨ ਉਮਰਾਵ ਚਮੂੰ ਜੁਤਿ ਆਇ।
ਜੋ ਨਿਤ ਕਰਹਿਂ ਸਲਾਮਨਿ ਜਾਇ ॥੨੪॥
ਖਾਨ ਪਾਨ ਕਰਿ ਕੈ ਸਮੁਦਾਈ।
ਸੁਪਤਿ ਜਥਾ ਸੁਖ ਰਾਤਿ ਬਿਤਾਈ।
ਭਈ ਪ੍ਰਾਤ ਪਿਖਿ ਜਾਗਯੋ ਸ਼ਾਹੂ।
ਕਰਨਿ ਅਖੇਰ ਚਹਿਤਿ ਚਿਤ ਮਾਂਹੂ ॥੨੫॥
ਗਨ ਚੀਤੇ ਅਰੁ ਸ੍ਵਾਨਿ ਬਿਸਾਲੇ।
ਭੱਖਜਤਿ ਆਮਿਖ ਘ੍ਰਿਤ ਬਲ ਵਾਲੇ[1]। [1]ਭਾਵ ਹੈ ਜੋ ਘਿਉ ਤੇ ਮਾਸ ਖਾ ਖਾ (ਕੇ ਪਲੇ ਹੋਏ ਸਨ)।
ਬਹਿਰੀ, ਬਾਜ, ਕੁਹੀ, ਬਹੁ ਸ਼ਿਕਰੇ।
ਲਗਰ, ਝਗਰ, ਜੁਰਰੇ, ਖਗ ਪਕਰੇ[1] ॥੨੬॥ [1]ਪੰਛੀ ਪਕੜਨ ਵਾਲੇ।
ਬਾਜ, ਜੁਹੀ ਲੀਨੇ ਗਨ ਆਯੋ।
ਪਿਖਹਿ ਤਮਾਸ਼ਾ ਆਵਤਿ ਧਾਯੋ।
ਨਿਕਟਿ ਸੁਧਾਸਰਿ ਪਹੁੰਚੇ ਆਇ।
ਕੋਸ ਛਿ ਸਾਤ ਸੁ ਰਹਿਗੀ ਥਾਇਂ ॥੨੭॥
ਇਤਿ ਤੇ ਸਤਿਗੁਰੁ ਚਹਯੋ ਅਖੇਰੇ।
ਬਲੀ ਤੁਰੰਗ ਮੰਗਾਯਹੁ ਨੇਰੇ।
ਗਨ ਸੁਭਟਨਿ ਕੋ ਸੁਧਿ ਜਬਿ ਹੋਈ।

ਭਯੇ ਤਜਾਰਿ ਤੁਰਨਿ ਸਭਿ ਕੋਈ ॥੨੮॥
ਹਯਨਿ ਜ਼ੀਨ ਪਾਏ ਤਤਕਾਲਾ।
ਬਸਤ੍ਰ ਸ਼ਸਤ੍ਰ ਸਭਿ ਧਰੇ ਬਿਸਾਲਾ।
ਚਢੇ ਤੁਰਤਿ ਸਤਿਗੁਰੁ ਢਿਗ ਆਏ।
ਨਿਜ ਕੰਧਨਿ ਬੰਦੂਕ ਟਿਕਾਏ ॥੨੯॥
ਕਿਹ ਤੋਮਰ ਕਿਹ ਗਹੀ ਕਮਾਨ।
ਇਸ ਪ੍ਰਕਾਰ ਹੋਏ ਸਵਧਾਨ।
ਸਤਿਗੁਰ ਗਰੇ ਖੜਗ ਕੋ ਪਾਏ।
ਧਰਿ ਤਰਕਸ਼ ਕਟ[1] ਕਸੀ ਸੁਹਾਏ ॥੩੦॥

[1]ਭੱਥੇ ਕਮਰ ਨਾਲ।

ਕੰਧੈ ਧਨੁਖ ਕਠੋਰ ਕਰਾਲਾ[1]।

[1]ਭਯਾਨਕ।

ਭਏ ਤਜਾਰਿ ਸਤਿਗੁਰ ਤਤਕਾਲਾ।
ਚੰਚਲ ਬਲੀ ਕੁਮੈਤ[1] ਸੁ ਬਾਜਿ।

[1]ਕਾਲੋਂ ਲਈ ਲਾਲ ਰੰਗ ਦਾ ਘੋੜਾ (ਇਹ ਘੋੜਾ ਮਜ਼ਬੂਤ ਬਹੁਤ ਹੁੰਦਾ ਹੈ)।

ਆਰੋਹੇ ਗਹਿ, ਕਰ ਧਰਿ ਬਾਜ[1] ॥੩੧॥

[1]ਵਾਗਾਂ) ਫੜਕੇ ਚੜ੍ਹੇ ਤੇ ਹੱਥ ਤੇ ਬਾਜ ਧਰਿਆ।

ਜੁਰਰੇ, ਕੁਹੀ, ਸ੍ਵਾਨ ਬਲਵੰਤੇ।
ਮੀਰ ਸ਼ਿਕਾਰ ਸੰਗਿ ਗਮਨੰਤੇ।
ਦੁਇ ਤ੍ਰੈ ਕੋਸ ਫਿਰੇ ਬਨ ਗਾਹਤਿ।
ਹਨਿਬੇ ਸ਼ੂਕਰ, ਸਸੇ ਉਮਾਹਤਿ ॥੩੨॥
ਆਗਾ ਸ਼ਾਹਜਹਾਂ ਕੋ ਜਹਾਂ।
ਸ਼੍ਰੀ ਹਰਿਗੋਵਿੰਦ ਗਮਨੇ ਤਹਾਂ।
ਚਤੁਰ ਕੋਸ ਕੋ ਅੰਤਰ[1] ਰਹਯੋ।

[1]ਫਰਕ, ਫਾਸਲਾ।

ਕਰਯੋ ਅਖੇਰ ਜਿਤਿਕ ਚਿਤ ਚਹਯੋ ॥੩੩॥
ਤੀਤਰ, ਲਵਾ[1], ਬਟੇਰ ਸੰਘਾਰੇ।

[1]ਬਟੇਰ ਦੀ ਤਰ੍ਹਾਂ ਦਾ ਇਕ ਪੰਛੀ।

ਸੂਕਰ, ਸਸੇ ਬਿਲੋਕਿ ਪ੍ਰਹਾਰੇ।
ਹਯਨਿ ਪਲਾਵਤਿ ਪਾਛੇ ਪਰੈਂ[1]।

[1]ਫੜ ਲੈਂਦੇ ਹਨ।

ਮ੍ਰਿਗਨ ਥਕਾਇ ਜਿਯਤਿ ਕੋ ਧਰੈਂ ॥੩੪॥
ਇਤਿ ਉਤਿ ਫਿਰੈ ਧਵਾਵਹਿਂ ਘੋਰੇ।
ਦੂਰਿ ਦੂਰਿ ਲਗਿ ਕਾਨਨਿ ਟੋਰੇ।
ਸ਼੍ਰਮਤਿ ਭਏ ਸ਼੍ਰੀ ਹਰਿਗੋਵਿੰਦ।

ਕਰੇ ਅਖੇਰ ਬ੍ਰਿੱਤਿ ਹਤਿ ਬ੍ਰਿੰਦ ॥੩੫॥
ਬਿਧੀਏ ਸੋਂ ਬੋਲੇ 'ਬਹੁ ਫਿਰੇ।
ਅਧਿਕ ਤੁਰੰਗ ਧਵਾਵਨਿ ਕਰੇ।
ਸ਼੍ਰਮਤਿ ਭਏ ਕਿਤਿ ਛਾਂਵ ਨਿਹਾਰਹੁ।
ਉਤਰਹਿਂ ਤਹਾਂ ਸੁ ਸ਼੍ਰਮ ਨਿਰਵਾਰਹੁ'
॥੩੬॥
ਫਿਰੇ ਸਊਰ[1] ਦੂਰਿ ਲਗਿ ਹੇਰੇ।
ਆਇ ਬਤਾਏ ਸਤਿਗੁਰੁ ਨੇਰੇ।
'ਮਹਾਂਰਾਜ ਦ੍ਵੈ ਪੀਪਰ ਖਰੈ।
ਗੁਮਟਾਲਾ ਹਦਿ ਤੇ ਬਹੁ ਪਰੇ ॥੩੭॥
ਤਿਨ ਕੀ ਭੀ ਕੁਛ ਸਘਨ ਨ ਛਾਯਾ।
ਦਲ ਤਲਿ ਗਏ ਕਿਨਹੁ ਦੌਂ ਲਾਯਾ[1]।
ਸੁਨਤਿ ਅਰਿੰਦਮ ਤਿਤੁ ਕੋ ਗਏ[1]।
ਪਤਰੀ ਛਾਉਂ[1] ਹੇਰਿ ਉਤਰਏ ॥੩੮॥
ਊਪਰ ਬਸਤ੍ਰ ਡਾਰਿ ਕਿਯ ਛਾਯਾ।
ਆਇ ਫਰਾਸ਼ਨਿ ਫਰਸ਼ ਬਨਾਯਾ।
ਹਿਤ ਅਰਾਮ ਕਰਿਬੇ ਤਹਿਂ ਥਿਰੇ।
ਲੇ ਕਰਿ ਨੀਰ ਚੁਰੇ ਗਨ ਕਰੇ[1] ॥੩੯॥
ਮੁਖ ਪੰਕਜ ਕੋ ਬਹੁਰ ਪਖਾਰਾ।
ਮ੍ਰਿਦੁਲ ਪਦਨਿ ਪਰ ਜਲਿ ਕੋ ਡਾਰਾ।
ਜੇਠ ਮਾਸ ਕੋ ਘਾਮ ਨਿਵਾਰੇ।
ਬੈਠੇ ਸਤਿਗੁਰੁ ਸ਼੍ਰਮ ਨਿਰਵਾਰੇ ॥੪੦॥
ਦੂਰਿ ਦੂਰਿ ਛਾਯਾ ਅਵਿਲੋਕਿ।
ਪਰੇ ਉਤਰਿ ਜੇ ਸੰਗੀ ਲੋਕ।
ਹਯ ਬਾਂਧੇ ਡੋਰਿਨਿ ਕੇ ਸਾਥਿ।
ਦੇਖਤਿ ਭਟ ਜਿਤ ਦਿਸ਼ ਥਿਤ ਨਾਥ
॥੪੧॥
ਇਤਿ ਸ਼੍ਰੀ ਹਰਿ ਗੋਵਿੰਦ ਗਤਿ[1] ਐਸੇ।
ਹਿਤ ਬਿਸਰਾਮ ਛਾਂਵ ਮਹਿਂ ਬੈਸੇ।
ਸ਼ਾਹ ਜਹਾਂ ਉਤਿ ਖੇਲਿ ਅਖੇਰੇ।
ਕਾਨਨਿ ਕੇ ਹਤਿ ਜੀਵ ਘਨੇਰੇ ॥੪੨॥

[1]ਅਸਵਾਰ।
[1]ਪੱਤੇ ਸੜ ਗਏ ਹਨ ਕਿਸੇ ਨੇ ਅੱਗ ਲਾਈ (ਜਾਪਦੀ) ਹੈ।
[1]ਸੁਣਕੇ ਵੈਰੀ ਨਾਸ਼ਕ (ਗੁਰੂ) ਜੀ ਉਸ ਤਰਫ ਨੂੰ ਗਏ।
[1]ਪਤਲੀ ਛਾਂ। (ਅ) ਪੱਤਰਾਂ ਦੀ ਛਾਂ।
[1]ਬਹੁਤੇ ਚੁਲੇ ਕੀਤੇ।
[1]ਹਾਲ।

## ੪. [ਬਾਜ਼ ਗੁਰੂ ਜੀ ਨੇ ਫੜਿਆ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਖੇਲਤਿ ਅਧਿਕ ਸ਼ਿਕਾਰ ਕੋ,
ਸ਼ਾਹਜਹਾਂ ਬਨ ਮਾਂਹਿ।
ਹਤਿ ਕਰਿ ਚਲ੍ਯੋ ਲਹੌਰ ਦਿਸ਼ਿ,
ਹਨੇ ਜੀਵ ਬਹੁ ਤਾਂਹਿ ॥੧॥

ਚੌਪਈ:

ਬਾਜ ਵਲਾਇਤ ਕਿਸਿ ਤੇ ਆਯੋ।
ਹਿਤ ਸੁਗ਼ਾਤ ਪਿਖਿ ਭਲੋ ਪਠਾਯੋ।
ਲਖਿ ਆਛੋ ਹਿਤਿ ਪਿਖਨਿ ਤਮਾਸ਼ੇ।
ਚਢ੍ਯੋ ਸ਼ਾਹੁ ਆਯੋ ਇਤ ਪਾਸੇ ॥੨॥
ਹਟਿ ਜਬਿ ਚਲ੍ਯੋ[1], ਬਿਹੰਗ ਸੁਰਕਾਬ[2]।

[1]ਪਾਤਸ਼ਾਹ) ਜਦੋਂ ਮੁੜ ਚਲਿਆ। [2]ਚਕਵਾ [ਫਾ. ਸੁਰਖਾਬ]

ਨਿਕਸਿ ਉਡ੍ਯੋ ਪਿਖਿ ਸ਼ਾਹ ਅਜਾਬ[1]।

[1]ਅਨੋਖਾ, ਅਜੀਬ।

ਨਿਜ ਕਰ ਤੇ ਤਬਿ ਬਾਜ ਚਲਾਯਹੁ।
ਤੀਰ ਮਨਿੰਦ ਬਿਹੰਗ ਪਰ ਆਯਹੁ ॥੩॥
ਹੁਤੋ ਅਘਾਯਹੁ ਕਰੀ ਨ ਚੋਟਿ[1]।

[1]ਬਾਜ਼) ਰੱਜਿਆ ਹੋਇਆ ਸੀ (ਸੁਰਖਾਬ ਨੂੰ ਉਸ ਨੇ) ਮਾਰਿਆ ਨਾ।

ਬਾਜਿ ਕੁਮਤਿ ਨਰ ਮਹਿਂ ਇਹ ਖੋਟ।
ਤ੍ਰਿਪਤਿ ਹੋਇ ਪੁਨ ਕਾਮ ਨ ਆਵੈਂ[1]।

[1]ਬਾਜ ਤੇ ਮੂਰਖ ਪੁਰਸ਼ ਵਿਚ ਇਹ ਖੋਟ ਹੈ ਕਿ ਰੱਜੇ ਹੋਏ ਕੰਮ ਨਹੀਂ ਆਉਂਦੇ।

ਦਗ਼ਾ ਦੇਤਿ ਪ੍ਰਭੁ ਤੇ[1] ਫਿਰਿ ਜਾਵੈਂ ॥੪॥

[1]ਮਾਲਕ ਤੋਂ।

ਦੇਖਤਿ ਰਹ੍ਯੋ ਸ਼ਾਹੁ ਬਹੁਤੇਰਾ।
ਗਯੋ ਬਾਜ ਖਗ ਪਾਛੇ ਹੇਰਾ।
ਨਹਿਂ ਮਾਰ੍ਯੋ ਨਹਿਂ ਹਟਿ ਕਰਿ ਬੈਸੇ[1]।

[1]ਨਾਂ ਹੀ ਹੱਥ ਤੇ ਬੈਠਾ ਮੁੜਕੇ।

ਚਲ੍ਯੋ ਗਯੋ ਉਡਿ ਨਭ ਮਹਿਂ ਤੈਸੇ ॥੫॥
ਥਕਤਿ ਸ਼ਾਹੁ ਤਹਿਂ ਤੇ ਚਲਿ ਪਰ੍ਯੋ।
ਲਵਪੁਰਿ ਓਰਿ ਪਯਾਨਾ ਕਰ੍ਯੋ।
ਕੁਛਕ ਸਊਰਨਿ ਕੇ ਤਹਿਂ ਮੋਰਿ।
'ਮੀਰ ਸ਼ਿਕਾਰ! ਜਾਹੁ ਲਿਹੁ ਟੋਰਿ' ॥੬॥
ਚਢ੍ਯੋ ਸ਼ਾਹੁ ਸੁਖ ਕੀ ਅਸੁਵਾਰੀ[1]।

[1]ਸੁਖ ਵਾਲੀ ਅਸਵਾਰੀ (ਪਾਲਕੀ ਉੱਤੇ)।

ਤੂਰਨਿ ਪਹੁੰਚ੍ਯੋ ਪੁਰੀ ਮਝਾਰੀ।

ਮੀਰ ਸ਼ਿਕਾਰਨਿ ਜੁਤਿ ਅਸਵਾਰ।
ਆਵਤਿ ਪਾਛੇ ਬਾਜ ਨਿਹਾਰ[1] ॥੭॥
[1]ਬਾਜ਼ ਨੂੰ ਲੱਭਦੇ।
ਤ੍ਰਾਸਤਿ ਉਡਤਿ ਸੁਕਾਬ[1] ਅਗਾਰੀ।
[1]ਸੁਰਖ਼ਾਬ।
ਤਿਮ ਸਭਿ ਅਏ ਸ਼ੀਘ੍ਰਤਾ ਧਾਰੀ।
ਉਡਤਿ ਉਡਤਿ ਆਏ ਚਲਿ ਤਹਾਂ।
ਸ਼੍ਰੀ ਹਰਿਗੋਵਿੰਦ ਉਤਰੇ ਜਹਾਂ ॥੮॥
ਸਹਤ ਸੁਕਾਬ ਬਾਜ਼ ਕੋ ਹੇਰੇ[1]।
[1]ਗੁਰੂ ਜੀ ਨੇ) ਡਿੱਠਾ।
ਸੁਨਜੋ ਸੁਭਟ ਤੇ ਗੁਰੁ ਤਿਸਿ ਬੇਰੇ।
ਅਪਨੋ ਬਾਜ਼ ਲੀਨਿ[1] ਉਤਲਾਏ।
[1]ਲੀਤਾ (ਗੁਰੂ ਜੀ ਨੇ)।
ਤਿਨਿ ਕੇ ਸਨਮੁਖ ਦਿਯੋ ਚਲਾਏ[1] ॥੯॥
[1]ਉਨ੍ਹਾਂ) ਉਸ ਸੁਰਖਾਬ ਤੇ ਬਾਜ਼ ਦੇ ਅੱਗਿਓਂ ਦੀ ਆਪਣਾ ਬਾਜ਼ ਛੱਡ ਦਿੱਤਾ।
ਗਹਿ ਸੁਕਾਬ ਕੋ ਤੁਰਤਿ ਦਬਾਏ।
ਦੋਨਹੁ ਬਾਜ਼ ਉਤਰਿ ਛਿਤਿ[1] ਆਏ।
[1]ਧਰਤੀ ਤੇ।
ਆਇਸੁ ਪਾਇ ਧਾਇ ਸਿਖ ਗਏ।
ਜੁਗ ਬਾਜ਼ਨਿ ਕੋ ਪਕਰਤਿ ਭਏ ॥੧੦॥
ਲੇ ਤੂਰਨਿ ਹੀ ਆਏ ਤੀਰ।
ਬਲੀ ਬਿਲੋਕਿ ਬਾਜ਼ ਬਰੁ ਬੀਰੁ।
ਭਏ ਪ੍ਰਸੰਨ ਕਹਜੋ ਤਿਸ ਕਾਲ।
'ਸਾਧ ਸਾਧ ਸਿਖ ਭਯੋ ਨਿਹਾਲ' ॥੧੧॥
ਲੇ ਕਰਿ ਅਪਨੇ ਹਾਥ ਬਿਠਾਯਹੁ।
ਆਛੇ ਹੇਰਤਿ ਚਿਤ ਬਿਰਮਾਯਹੁ।
'ਨਿਪਜਜੋ ਕਿਸੂ ਬਲਾਇਤ ਮਾਂਹੂ।
ਅਪਰ ਨ ਕਿਸਿ ਕੋ ਅਸ ਬਿਨੁ ਸ਼ਾਹੂ[1] ॥੧੨॥
[1]ਸ਼ਾਹ ਤੋਂ ਬਿਨਾਂ ਹੋਰ ਕਿਸੇ ਦਾ ਐਸਾ ਨਹੀਂ।
ਅਬਿ ਹਮ ਰਾਖਹਿਂ ਦੇਂ ਤਿਸਿ ਨਾਂਹੀ।
ਅਪਰ ਘਨੇ ਰਾਖਤਿ ਸੋ ਪਾਹੀ।
ਹਮਰੋ ਬਾਜਿ ਪ੍ਰਥਮ ਤਿਸਿ ਲੀਨੋ।
ਪੁਨ ਸ਼੍ਰੀ ਨਾਨਕ ਹਮ ਕੋ ਦੀਨੋ ॥੧੩॥
ਸੋ ਪਲਟੋ ਤਿਸਿ ਕੇ ਸਿਰ ਰਹਜੋ।
ਉਤਰਹਿ ਅਬਹਿ ਬਾਜ਼ ਹਮ ਗਹਜੋ।'
ਇਮ ਦਿਢਤਾ ਕਰਿ ਸਤਿਗੁਰੁ ਥਿਰੇ।
ਬਾਰਿ ਬਾਰਿ ਅਵਿਲੋਕਨਿ ਕਰੇ ॥੧੪॥

ਬਾਰਿ ਬਾਰਿ ਬਹੁ ਕਰਹਿਂ ਸਰਾਹਨਿ।
ਮਨਹੁਂ ਪ੍ਰਤੀਖਤਿ ਪੁਰਵੀ ਚਾਹਨਿ[1]।

[1]ਪਹਿਲੇ ਹੀ ਚਾਹ ਕਰਕੇ ਮਾਨੋ ਉਡੀਕਦੇ ਸਨ (ਗੁਰੂ ਜੀ)।

ਮੀਰ ਸ਼ਿਕਾਰ ਸੰਗਿ ਅਸਵਾਰ।
ਹਯਨਿ ਧਵਾਇ ਸ਼ੀਘ੍ਰਤਾ ਧਾਰਿ ॥੧੫॥
ਆਏ[†] ਖੋਜਤਿ ਚਮੂੰ ਨਿਹਾਰੀ।

[†]ਬਾਜ਼ ਫੜੇ ਜਾਣ ਦੇ ਮਗਰੋਂ ਏਹ ਲੋਕ ਪਹੁੰਚੇ ਹਨ। ਇਹ ਗੱਲ ਅਗਲੇ ਅੰਸੂ ਦੇ ਅੰਕ ੫ ਤੋਂ ਨਿਰਸੰਦੇਹ ਹੋ ਜਾਂਦੀ ਹੈ: ਕਿਤਿਕ ਦੇਰ ਪਾਛੇ ਹਮ ਗਏ।

ਬੂਝਜੋ 'ਉਤਰਜੋ ਕੌਨ ਅਗਾਰੀ?'
ਭਟਨਿ ਬਤਾਇ 'ਸਾਚ ਪਤਿਸ਼ਾਹੂ।
ਸ੍ਰੀ ਹਰਿ ਗੋਵਿੰਦ ਦੁਸ਼ਟਨਿ ਦਾਹੂ' ॥੧੬॥
ਸੁਨਿ ਕਰਿ ਜਰੇ, ਜਰੇ ਨਹਿਂ ਜਾਇ।
-ਅਪਰ ਕੌਨ ਪਤਿਸ਼ਾਹ ਕਹਾਇ-।
ਤੁਰਕ ਮੂਢ ਤਬਿ ਚਲਿ ਕਰਿ ਆਏ।
ਡੀਲ ਬਿਲੰਦ ਗੁਰੂ ਦਰਸਾਏ ॥੧੭॥
ਬਾਜ਼ ਸ਼ਾਹੁ ਕੋ ਹਾਥ ਬਿਠਾਯੋ।
ਤੁਰਕਨਿ ਦੇਖਤਿ ਬਾਕ ਅਲਾਯੋ।
'ਇਹ ਤੌ ਆਯਹੁ ਬਾਜ਼ ਹਮਾਰੋ।
ਤੁਮ ਗਹਿ ਲੀਨਿ ਹਾਥ ਜਿਸਿ ਧਾਰੋ' ॥੧੮॥
ਮੀਰ ਸ਼ਿਕਾਰਨਿ ਤੇ ਸੁਨਿ ਕਹੇ।
'ਕੋ ਤੁਮ, ਬਾਜ਼ ਕੌਨ ਕੋ ਅਹੇ?
ਹਮ ਕਿਸਿ ਢਿਗ ਲੈਬੇ ਨਹਿਂ ਗਏ।
ਬੈਠੇ ਇਹਾਂ ਉਡਤਿ ਗਹਿ ਲਏ ॥੧੯॥
ਤੁਮਰੇ ਹਾਥਨਿ ਤੇ ਨਹਿਂ ਛੀਨਾ।
ਸੰਗਿ ਬਾਜ਼ ਕੇ ਕੋ ਨਹਿਂ ਚੀਨਾ[1]।

[1]ਤੁਸਾਂ ਵਿਚੋਂ) ਬਾਜ਼ ਦੇ ਨਾਲ ਅਸਾਂ ਕਿਸੇ ਨੂੰ ਨਹੀਂ ਡਿੱਠਾ।

ਭ੍ਰਮਤਿ ਭ੍ਰਮਤਿ ਕਿਤ ਤੇ ਇਹ ਆਯੋ।
ਬਡੇ ਜਤਨ ਤੇ ਅਬਿ ਪਕਰਾਯੋ' ॥੨੦॥
ਮੀਰ ਸ਼ਿਕਾਰਨ ਉਰ ਹੰਕਾਰ।
ਸੁਨਿ ਗੁਰੁ ਤੇ ਬੋਲੇ ਰਿਸਿ ਧਾਰਿ।
'ਸ਼ਾਹੁਜਹਾਂ ਸਭਿ ਆਲਮ ਸ਼ਾਹੂ[1]।

[1]ਸਾਰੀ ਦੁਨੀਆਂ ਦਾ ਪਾਤਸ਼ਾਹ ਹੈ।

ਜਿਸਿ ਕੋ ਮਹਾਂ ਤੇਜ ਜਗ ਮਾਂਹੂ ॥੨੧॥
ਜਿਸਿ ਆਗੈ ਸਭਿ ਦੇਸ਼ ਨ੍ਰਿਪਾਲਾ।
ਝੁਕਤਿ ਸਦਾ ਗਨ ਤ੍ਰਸਤਿ ਬਿਸਾਲਾ।
ਨਹਿਂ ਮਵਾਸ ਕਿਤਹੂੰ ਥਲ ਛੋਰਾ।
ਸਭਿਹਿਨਿ ਪਰਿ ਕਰਿ ਅਪਨੋ ਜੋਰਾ[1] [1]ਅਪਨਾ ਜ਼ੋਰ ਸਭ ਤੇ ਕਰ ਲਿਆ ਹੈ।
॥੨੨॥
ਤਿਸ ਤੋ ਤੁਮ ਜਾਨਤਿ ਕੈ ਨਾਂਹੀ?
ਹਮ ਚਾਕਰ ਹੈਂ ਤਿਸ ਕੇ ਪਾਹੀ।
ਖੇਲਤਿ ਇਤ ਅਖੇਰ ਸੋ ਆਵਾ।
ਖਗ ਪਰਿ ਤ੍ਰਿਪਤਜੋ ਬਾਜ਼ ਚਲਾਵਾ
॥੨੩॥
ਕਰੀ ਨ ਚੋਟ ਇਤਹਿ ਚਲਿ ਆਯੋ।
ਜਬਹਿ ਸ਼ਾਹ ਕੋ ਨਹੀਂ ਦਿਖਾਯੋ।
ਲਵਪੁਰਿ ਕੋ ਗਮਨਜੋ ਸਹਿਸਾਈ।
ਹਮ ਆਏ ਦੇਖਤਿ ਪਿਛਵਾਈ ॥੨੪॥
ਤੁਮ ਨੇ ਆਗੇ ਹੀ ਗਹਿ ਲੀਨੋ।
ਹਾਥ ਬਿਠਾਇ ਆਪਨੋ ਕੀਨੋ।
ਦਿਹੁ ਤੂਰਨਿ ਨਹਿਂ ਕਰਹਿ ਬਿਗਾਰੇ।
ਸੁਨਹਿ ਸ਼ਾਹੁ ਬਹੁ ਰਿਸ ਕੋ ਧਾਰੇ'
॥੨੫॥
ਪੁਨ ਗੁਰੁ ਕਹਜੋ 'ਸ਼ਾਹੁ ਕੋ ਜਾਨਹਿਂ।
ਤੂੰ ਤਿਸਿ ਚਾਕਰ ਸੋ ਪਿ ਪਛਾਨਹਿਂ।
ਹਮਹਿਂ ਬਾਜ਼ ਕਾਨਨ ਤੇ ਪਾਵਾ।
ਨਹੀਂ ਚਲਹਿ ਅਬਿ ਤੁਮਰੋ ਦਾਵਾ[1] [1]ਹੱਕ।
॥੨੬॥
ਡਰਤਿ ਸ਼ਾਹੁ ਤੇ ਦੇਂ ਹਮ ਨਾਂਹੀ[†]।

[†]ਸ੍ਰੀ ਗੁਰ ਪ੍ਰਤਾਪ ਸੂਰਜ ਵਿਚ ਮੁਖ਼ਲਸ ਖ਼ਾਂ ਦੇ ਜੰਗ ਦੀ ਤਰੀਕ ਨਹੀਂ ਦਿੱਤੀ ਪਰ ਬੀਬੀ ਵੀਰੋ ਦੇ ਵਿਆਹ ਦੇ ਦਿਤੇ ਸੰਮਤ ਤੋਂ ੧੬੭੯ (੧੬੨੨ ਈ:) ਸਹੀ ਹੋ ਜਾਂਦੀ ਹੈ (ਦੇਖੋ ਅੰਸੂ ੧੮ ਅੰਕ ੩੧) ਤਦੋਂ ਜਹਾਂਗੀਰ ਜੀਉਂਦਾ ਸੀ, ਤ੍ਵਾਰੀਖ ਖਾਲਸਾ ਨੇ ਸੰ: ੧੬੮੫ ਬਿ: (੧੬੨੮ ਈ:) ਦਿੱਤਾ ਹੈ, ਜੇ ਇਹੋ ਸੰਮਤ ਇਸ ਜੁੱਧ ਦਾ ਸਹੀ ਹੋਵੇ ਤਾਂ ਸ਼ਾਂਹਜਹਾਂ ਤਦੋਂ ਲਾਹੌਰ ਨਹੀਂ ਸੀ। ਜਹਾਂਗੀਰ ਦੇ ਮਰਨ ਵੇਲੇ (੧੬੨੭ ਈ: ਅਕਤੋਬਰ) ਸ਼ਾਹਜਹਾਂ ਦੱਖਣ ਵਿਚ ਸੀ, ਤੇ ਜਨਵਰੀ ੧੬੨੮ ਈ: ਵਿਚ ਉਹ ਆਗਰੇ ਆਕੇ ਤਖਤ ਤੇ ਬੈਠਾ ਆਮ ਇਤਿਹਾਸਕਾਰਾਂ ਨੇ ਦੱਸਿਆ ਹੈ, ਤੇ ਆਗਰੇ ਰਿਹਾ ਹੈ। ਅਕਤੂਬਰ ੧੬੨੯ ਵਿਚ ਸ਼ਾਹ ਜਹਾਨ ਦਖਣ ਖਾਨ ਜਹਾਨ ਤੇ ਚੜ੍ਹ ਕੇ ਗਿਆ ਹੈ। ਸੋ ਸ਼ਾਹ ਜਹਾਨ ਇਨੀਂ ਦਿਨੀਂ ਲਾਹੌਰ ਨਹੀਂ ਸੀ। ਮੁਖ਼ਲਸ ਖਾਂ ਕੋਈ ਮੁਗਲ ਵਡਕਾ ਸੀ, ਜਿਸ ਨਾਲ ਇਹ ਜੰਗ ਹੋਇਆ ਹੈ। ਕਿਸੇ ਹਾਕਮ ਤੱਲਕੇਦਾਰ ਯਾ ਮੁਗਲ ਵਡਕੇ ਦਾ ਜੁੱਧ ਪਾਤਸ਼ਾਹੀ ਜੁੱਧ ਆਮ ਲੋਕਾਂ ਵਿਚ ਸਮਝਿਆ ਜਾਣਾ ਮਾਮੂਲੀ ਗੱਲ ਹੈ।

ਇਤਿ: ਗੁਰੂ ਖਾ: (ਹਿੰਦੀ) ਨੇ ਮੁਖ਼ਲਸ ਖ਼ਾਂ ਨੂੰ ਸੂਬਾ ਲਾਹੌਰ ਦਾ ਨਾਇਬ ਲਿਖਿਆ ਹੈ। ਬਾਜ਼ ਅਪਣੇ ਆਪ ਵਿਚ ਜੁੱਧ ਦਾ ਕਾਰਨ ਨਹੀਂ ਪਰ ਸ੍ਵੈ ਸਤਿਕਾਰ ਤੇ ਸ੍ਵੈ ਰੱਖ੍ਯਾ ਦਾ ਅਸੂਲ ਕਾਰਣ ਹੈ। ਅੰਕ ੧੩ ਵਿੱਚ ਦਸਦੇ ਹਨ 'ਹਮਰੋ ਬਾਜ਼ਿ ਪ੍ਰਥਮ ਤਿਸ ਲੀਨੋ', ਦੂਸਰੇ ਬਨ ਵਿਚੋਂ ਖੁੱਲ੍ਹੇ ਪੰਛੀ ਨੂੰ ਫੜ ਲੈਣਾ ਸ਼ਿਕਾਰ ਦੇ ਤਦੋਂ ਦੇ ਤ੍ਰੀਕਿਆਂ ਵਿਚ ਫੜਨ ਵਾਲੇ ਦਾ ਹੋ ਜਾਂਦਾ ਸੀ। 'ਹਮਹਿਂ ਬਾਜ਼ ਕਾਨਨ ਤੇ ਪਾਵਾ। ਨਹੀਂ ਚਲਹਿ ਅਬਿ ਤੁਮਰੋ ਦਾਵਾ।' (ਅੰ: ੨੬)। ਤੀਸਰੇ ਬਾਜ਼ ਵਾਲਿਆਂ ਸਜਨਾਈ ਨਾਲ ਨਹੀਂ ਮੰਗ ਕੀਤੀ, ਪਰ ਭੈ ਦਿਖਾ ਕੇ ਤੇ ਫੇਰ ਝੂਠ ਬੋਲ ਕੇ ਤੇ ਪਾਤਸ਼ਾਹੀ ਰੋਅਬ ਪਾਇਆ ਹੈ, ਕਿ ਬਾਜ਼ ਪਾਤਸ਼ਾਹ ਦਾ ਹੈ ਜੋ ਡਰ ਕੇ ਦੇ ਦੇਣਗੇ, ਜਿਸ ਪਰ ਗੁਰੂ ਜੀ ਕਹਿੰਦੇ ਹਨ 'ਡਰਤ ਸ਼ਾਹੁ ਤੇ ਦੇ ਹਮ ਨਾਂਹੀ' (ਅੰਕ ੨੭)। ਇੱਥੇ ਹੁਣ ਮਾਮਲਾ ਬਾਜ਼ ਦਾ ਨਹੀਂ ਪਰ ਅਸੂਲ ਦਾ ਹੋ ਗਿਆ ਹੈ। ਬਾਕੀ ਪ੍ਰਜਾ ਸਾਰੀ ਦਬੇਲ ਹੋ ਚੁਕੀ ਹੈ, ਤੁਰਕਾਂ ਦੇ ਡਰ ਤੋਂ ਦੱਬ ਜਾਂਦੀ ਹੈ, ਪਰ ਸਤਿਗੁਰ ਜੀ ਜੋ ਪ੍ਰਜਾ ਵਿੱਚ ਜਾਨ ਭਰਨੀ ਚਾਹੁੰਦੇ ਹਨ, ਹੁਣ ਅਸੂਲ ਤੇ ਅੜਕੇ ਨਿਰਭੈਤਾ ਦਾ ਸਬਕ ਸਿਖਾਉਣ ਲੱਗੇ ਹਨ ਤੇ ਆਪਣੀ ਉੱਮਤ ਵਿੱਚੋਂ ਮੌਤ ਦਾ ਭੈ ਦੂਰ ਕਰ ਕੇ ਸੱਚ ਤੇ ਪਹਿਰਾ ਦੇਣ ਦੀ ਜਾਚ ਸਿਖਾਲਣ ਲੱਗੇ ਹਨ, ਚਾਹੋ ਅਸੂਲ ਦੀ ਦ੍ਰਿੜਤਾ ਵਿਚ ਜਾਨ ਦੇਣੀ ਪਵੇ।

ਗਹਜੋ ਜਤਨ ਤੇ ਰਾਖਹਿਂ ਪਾਹੀ।
ਜਾਇ ਪੁਕਾਰਹੁ ਤਾਂਹਿ ਅਗਾਰੀ।
ਜਿਸਿ ਕੋ ਬਕਤਿ ਜੋਰ ਤੁਮ ਭਾਰੀ[1]' ॥੨੭॥

[1]ਜਿਸ ਦਾ ਜ਼ੋਰ ਭਾਰੀ ਤੁਸੀਂ ਕਹਿੰਦੇ ਹੋ।

ਤੁਰਕ ਸਊਰ ਕੁਪੇ ਕਹਿ ਬੈਨਾ।
'ਪਾਤਸ਼ਾਹ ਕੋ ਤੁਮ ਡਰੁ[†] ਹੈ ਨਾ।
ਤਰੈ ਤਨਾਵਨਿ ਕੇ ਤਿਹ ਬਾਸਾ[1]।
ਕਜੋਂ, ਸਾਚੋ ਪਿਖਿ ਚਹੈਂ ਤਮਾਸ਼ਾ[1] ॥੨੮॥

[†]ਇਹ ਬੇ ਕਾਨੂਨਾ ਡਰ ਦੇ ਰਹੇ ਹਨ।

[1]ਉਸ ਦੀਆਂ ਤਣਾਵਾਂ ਹੇਠ (ਭਾਵ ਨੇੜੇ) (ਤੇਰਾ) ਵਾਸਾ ਹੈ।

[1]ਕਿਉਂ ਸੱਚੀ ਮੁਚੀ ਤਮਾਸ਼ਾ ਵੇਖਣਾ ਚਾਹੁਨਾ ਹੈਂ?

ਭੰਗ ਖਾਇ ਬੋਲਤਿ ਬਿਨੁ ਜਾਨੇ[1]।
ਤਿਮ ਸੁਭਾਉ ਰਾਵਰ ਕੋ ਜਾਨੇ।
ਚਮੂੰ ਹਜ਼ਾਰੋਂ ਜਿਨਿ ਕੇ ਪਾਸ।
ਸੋ ਕਰ ਜੋਰਤਿ ਧਰਿ ਉਰ ਤ੍ਰਾਸ ॥੨੯॥

[1]ਕੋਈ) ਭੰਗ ਖਾ ਕੇ ਬਿ ਸਮਝੀ ਨਾਲ ਜਿਵੇਂ ਬੋਲਦਾ ਹੈ।

ਕਹੇ[1] ਨ ਦੇਤਿ ਸ਼ਾਹੁ ਕੋ ਬਾਜ਼।
ਬਚਹੁ ਕਹਾਂ ਕਿਤ ਜਾਵਹੁ ਭਾਜਿ?
ਆਇ ਸੈਨਿ ਜਬਿ ਘਾਲਹਿ ਜ਼ੋਰ।
ਲਰਹਿ ਕੌਨ ਤਬਿ ਤੁਮਰੀ ਓਰਿ ॥੩੦॥
ਸਹਤ ਬਾਜ਼ ਕੇ ਗਹਿ ਲੇ ਜਾਹਿਂ।
ਕਜੋਂ ਨ ਡਰਹੁ ਤੁਮ ਲਖਿ ਮਨ ਮਾਂਹਿ।'
ਸੁਨਿਤਿ ਰਿਸੇ ਗੁਰੁ ਬਾਕ ਉਚਾਰਾ।

[1]ਸਾਡੇ) ਕਿਹਾਂ ਤੇ। (ਅ) ਕਹਿੰਦੇ ਹੋ ਕਿ ਨਹੀਂ.....।

'ਗੀਦੀ[1]! ਕਜਾ ਤੁਮ ਝਗਰੋ ਡਾਰਾ ॥੩੧॥

[1]ਬੁਜ਼ਦਿਲੋ, ਕਾਇਰੋ। [ਫਾ. ਗੀਦੀ]

ਜਾਹੁ ਭਲੇ ਲੈ ਕੈ ਹਥਿਆਰ।
ਕਜੋਂ ਤੁਮ ਚਾਹਤਿ ਖੈਬੇ ਮਾਰਿ।

ਸ਼ਾਹੁ ਬਾਜ਼ ਹਮ ਲੇਵਨਿ ਹਾਰੇ।
ਬਨਹੁ ਪੁਕਾਰੂ ਜਾਇ ਅਗਾਰੇ ॥੩੨॥
ਸੋ ਜਿਮਿ ਕਹੈ ਕਰਹੁ ਸੋ ਕਾਰੀ।
ਇਹਾਂ ਨ ਕੀਜਹਿ ਕੁਛ ਤਕਰਾਰੀ।
ਜੇ ਪਤਿ ਚਾਹਤਿ ਛੋਰਿ ਸਿਧਾਵੋ।
ਨਾਹਕ ਅਪਨੇ ਸ਼ਸਤ੍ਰ ਛਿਨਾਵੋ' ॥੩੩॥
ਸੁਨਿ ਰਿਸਿ ਦੇਖਿ ਸਿੱਖ ਸਵਧਾਨ।
ਬਿਧੀਏ ਆਦਿਕ ਜੇ ਬਲਵਾਨ।
ਕਹੇ ਕਠੋਰ ਜੋਰ ਭਰਿ ਬੈਨਾ[1]।
'ਕਿਮਿ ਮੂਢਹੁ! ਬੋਲਹੁ ਤੁਮ ਭੈ ਨਾ ॥੩੪॥

[1]ਜ਼ੋਰ ਭਰੇ ਬਚਨ, ਭਾਵ ਗੁਸੇ ਦੇ ਬਚਨ।

ਹੋਹਿ ਨ ਅਸ, ਰਹਿ ਸ਼ਾਹੁ ਕਿਥਾਈਂ[1]।
ਤੁਮ ਅਪਨੇ ਦਿਹੁ ਪ੍ਰਾਨ ਗਵਾਈ।'
ਕਿਤਿਕ ਸਿੱਖ ਗਹਿ ਖੜਗ ਰੁ ਢਾਲੇ।
ਕੁਪੇ ਸਊਰਨਿ ਕੀ ਦਿਸ਼ ਚਾਲੇ ॥੩੫॥

[1]ਪਾਤਸ਼ਾਹ ਤਾਂ ਕਿਤੇ (ਬੈਠਾ) ਰਹੇ।

'ਬਾਜ਼ ਸੰਗਿ ਲਿਹੁ ਇਨਿ ਹਥਿਆਰ[1]।
ਭਾਗਹਿਂ ਬਪੁਰੇ ਕਰਹਿਂ ਪੁਕਾਰ।'

[1]ਇਨ੍ਹਾਂ ਦੇ ਹਥਿਆਰ ਵੀ।

ਮਾਰ ਬਕਾਰਾ[1] ਸੁਭਟਨਿ ਕਰਜੋ।
ਪਿਖਿ ਸਭਿ ਦਿਸ਼ਿ ਤੁਰਕਨਿ ਮਨ ਡਰਜੋ ॥੩੬॥

[1]ਡਰ ਦਾਬੇ ਦੇ ਲਫਜ਼ ਕਹਿਣੇ।

-ਗਹਿ ਨਹਿਂ ਲੇਹਿਂ- ਪਿਛਾਰੀ ਮੁਰੇ।
ਹੁਇ ਨਿਰਾਸ ਗਮਨੇ ਲਵਪੁਰੇ।
ਬਿਸਮਿ ਬਿਸੂਰਤਿ ਮੂਰਖ ਮਾਨੀ।
'ਇਹ ਕਜਾ ਭਈ ਜਾਇ ਨਹਿਂ ਜਾਨੀ ॥੩੭॥
ਨਿਕਟਿ ਸ਼ਾਹੁ ਕੇ ਲੂਟਿ ਮਚਾਈ।
ਨਹੀਂ ਤ੍ਰਾਸ ਰੰਚਕ ਉਪਜਾਈ।
ਖ਼ੁਦ ਹਜ਼ਰਤ ਕੋ ਬਾਜ਼ ਅਛੇਰਾ।
ਜਿਸਹਿ ਦੇਖਿ ਕਰਿ ਮੁਦਤਿ ਬਡੇਰਾ ॥੩੮॥
ਮਨ ਭਾਵਤਿ ਵਸਤੁਨਿ ਕੋ ਦੇਖਹਿ[1]।

[1]ਜੇ ਕੋਈ (ਹੋਰ) ਮਨ ਭਾਂਵਦੀ (ਸੁਹਣੀ) ਚੀਜ਼ ਵੇਖਣਗੇ ਤਾਂ।

ਇਹ ਛੀਨਹਿਂ ਕਰ ਓਜ ਵਿਸ਼ੇਖ਼ਹਿ।
ਜੇ ਕਰਿ ਬਾਜ਼ ਸਹਤ ਗਹਿਵਾਵਹਿਂ।
ਤੌ ਪਲਟੋ[1] ਅਪਨੋ ਹਮ ਪਾਵਹਿਂ' ॥੩੯॥
ਕਰਤਿ ਉਤਾਇਲ ਤੁਰੰਗ ਧਵਾਏ।
ਚਲੇ ਗਏ ਨਹਿਂ ਕਹੂੰ ਟਿਕਾਏ।
ਲਵਪੁਰਿ ਬਿਖੈ ਪ੍ਰਵੇਸ਼ਨ ਭਏ।
ਚਹਤਿ ਪੁਕਾਰ ਕਰਨਿ ਕੋ ਗਏ ॥੪੦॥
ਇਤਿ ਸ਼੍ਰੀ ਸਤਿਗੁਰੁ ਤੁਰੰਗ ਅਰੂੜ੍ਹੇ।
ਕਰ ਪਰ ਥਿਰ ਕਰਿ ਬਾਜ਼ ਸੁ ਰੂੜੇ।
ਚਲਤਿ ਨਿਹਾਰਤਿ ਗੁਨ ਤਿਸਿ ਪਰਖਤਿ।
ਲਖਹਿਂ ਦੁਲਭ, ਬਹੁਮੋਲਾ, ਹਰਖਤਿ ॥੪੧॥
ਬੂਝਹਿਂ ਅਪਨੇ ਮੀਰ ਸ਼ਿਕਾਰਨਿ।
'ਅਸ ਆਗੇ ਤੁਮ ਕਰਜੋ ਨਿਹਾਰਨਿ?'
ਹਾਥ ਜੋਰਿ ਸੋ ਕਹਤਿ ਬਨਾਈ।
'ਇਨਹੁਂ ਬੀਚ ਹਮ ਬੈਸ ਬਿਤਾਈ ॥੪੨॥
ਬਹੁਤੇ ਬਾਜ਼ ਬਿਲੋਕਨਿ ਕਰੇ।
ਪਿਖਜੋ ਨ ਕੋ ਇਸਿ ਕੀ ਸਮਸਰੇ।
ਕਿਸਿ ਹੂੰ ਤੇ ਹਮ ਸੁਨਜੋ ਅਗਾਰੀ।
-ਸ਼ਾਹੁ ਬਿਲਾਇਤਿ ਕਿਸਿ ਕੋ ਭਾਰੀ ॥੪੩॥
ਸ਼ਾਹੁਜਹਾਂ ਹਿਤ ਪਠੀ ਸੁਗ਼ਾਤ।
ਬਾਜੀ[1] ਬਾਜ਼ ਰੁਚਿਰ ਅਵਿਦਾਤਿ।
ਦਿਖਿਯਤਿ ਨਹਿਂ ਇਸਿ ਦੇਸ਼ ਮਝਾਰੀ।
ਨਹਿਂ ਪਾਵਤਿ ਖਰਚੇ ਧਨ ਭਾਰੀ- ॥੪੪॥
ਸੋ ਇਹ ਬਾਜ਼ ਆਪਕੇ ਲਾਯਕ।
ਪ੍ਰਾਪਤਿ ਹੋਯਹੁ ਸਹਜਿ ਸੁਭਾਯਕ।
ਕਰਨਿ ਅਪਨਿਔਂ ਸਫਲ ਬਿਚਾਰਾ।
-ਅਦਭੁਤ ਰਚਜੋ ਮੋਹਿ ਕਰਤਾਰਾ

[1]ਬੱਦਲਾ।

[1]ਅਰਬੀ ਵਿੱਚ 'ਬਾਜ਼ੀ' ਪਦ ਦਾ ਅਰਥ 'ਬਾਜ਼' ਹੀ ਹੈ। (ਅ) ਹਿੰਦੀ ਵਿੱਚ ਬਾਜ਼ੀ = ਘੋੜਾ। [ਸੰਸ: ਵਾਜਿਨੑ]।

॥੪੫॥
ਗੁਰੁ ਕੇ ਕਾਰਜ ਮਹਿਂ ਜਬਿ ਆਵੌਂ।
ਹੋਨਿ ਸਫਲਤਾ ਤਤਛਿਨ ਪਾਵੌਂ-।
ਇਮਿ ਬਿਚਾਰ ਆਯਹੁ ਤੁਮ ਪਾਸਾ।
ਪਿਖਹੁ ਗ਼ਰੀਬ ਨਿਵਾਜ ਤਮਾਸ਼ਾ'
॥੪੬॥
ਕਹਤਿ ਸੁਨਤਿ ਨਿਜ ਪੁਰਿ ਗੁਰੁ ਆਏ।
ਹਯ ਉਤਰੇ ਨਿਜ ਮਹਿਲ ਸਿਧਾਏ।
ਗਨ ਸੁਭਟਨਿ ਮਹਿਂ ਬਾਜ਼ ਰਖਾਯੋ।
'ਕਰਹੁ ਸੇਵ ਨੀਕੇ' ਫੁਰਮਾਯੋ ॥੪੭॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਬਾਜ਼' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਸ਼ਾਹ ਦੀ ਸੈਨਾਂ ਦੀ ਚੜ੍ਹਾਈ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਮੀਰ ਸ਼ਿਕਾਰ ਸਊਰ ਸਭਿ, ਕਰਿਬੇ
ਚਹਤਿ ਪੁਕਾਰ।
ਮਨਹੁ ਚਮੂੰ ਮਰਿਵਾਇ ਕਰਿ, ਸੁਧਿ ਕੋ
ਕਰਤਿ ਉਚਾਰ ॥੧॥

ਚੌਪਈ:

ਸ਼ਾਹ ਜਹਾਂ ਕੇ ਖਰੇ ਅਗਾਰੀ।
ਜਬਹਿ ਦ੍ਰਿਸ਼ਟਿ ਇਨਿ ਕੀ ਦਿਸ਼ਿ ਡਾਰੀ।
ਬੂਝਨਿ ਕਰੇ, 'ਖਰੇ ਕਿਮ ਭਏ?
ਬਾਜ਼ ਪਿਛਾਰੀ ਕੇਤਿਕ ਗਏ? ॥੨॥
ਪਕਰਜੋ ਜਾਇ ਕਿ ਉਡਿ ਕਿਤ ਗਯੋ?
ਮੁਖ ਮਲੀਨ ਤੁਮਰੋ ਦ੍ਰਿਸ਼ਟਯੋ।'
ਸੁਨਿ ਬੋਲੇ 'ਗੁਰੁ ਹਰਿਗੋਵਿੰਦ।
ਉਤਰਜੋ ਹੁਤੋ ਸੰਗ ਭਟ ਬ੍ਰਿੰਦ ॥੩॥
ਉਡਜੋ ਬਾਜ਼ ਤਿਨਿ ਢਿਗਿ ਚਲਿ ਗਯੋ।
ਸਹਤ ਸੁਕਾਬ ਬਿਲੋਕਨ ਕਯੋ।
ਅਪਨੋ ਬਾਜ਼ ਛੋਡਿ ਤਿਨਿ ਦੀਨਾ।
ਛੁਟਤਿ ਬਿਹੰਗ ਮਾਰਿ ਸੋ ਲੀਨਾ ॥੪॥
ਤਤਛਿਨਿ ਦੋਨਹੁ ਤਰੈ ਉਤਾਰੇ।
ਗਹਿ ਲੀਨੋ ਉਰ ਆਨੰਦ ਧਾਰੇ।
ਕਿਤਿਕ ਦੇਰਿ ਪਾਛੇ ਹਮ ਗਏ।
ਗੁਰੁ ਢਿਗ ਬਾਜ਼ ਬਿਲੋਕਤਿ ਭਏ ॥੫॥
ਕਹਜੋ ਤਬੈ -ਇਹ ਹਜ਼ਰਤ ਬਾਜ਼।
ਬਿਚਰਤਿ ਇਤ ਅਖੇਰ ਕੇ ਕਾਜ।
ਤ੍ਰਿਪਤਜੋ ਪੀਛੇ ਬਿਹੰਗ ਚਲਾਯੋ।
ਕਰੀ ਨ ਚੋਟਿ ਉਡਤਿ ਇਹ ਆਯੋ-
॥੬॥
ਸੁਨਿ ਕਰਿ ਕਹਜੋ -ਦੇਤਿ ਹਮ ਨਾਂਹੀ।
ਬਡੋ ਜਤਨ ਕਰਿ ਪਕਰਜੋ ਪਾਹੀ-।
ਡਰ ਰਾਵਰ ਕੋ ਦੀਨ ਬਡੇਰਾ।

ਕਹਿਸਿ ਕਠੋਰ ਘੋਰ ਤਿਸਿ ਬੇਰਾ[1] ॥੭॥ [1]ਬਹੁਤ ਕਰੜੇ (ਬਚਨ) ਕਹਿ ਕਹਿ ਕੇ (ਅਸਾਂ ਨੇ)।
ਸੁਨਿ ਕਰਿ ਏਕ ਨਹੀਂ ਮਨ ਆਨੀ।
ਤਨਕ ਤ੍ਰਾਸ ਤੁਮਰੋ ਨਹਿਂ ਜਾਨੀ।
ਜਬਿ ਹਮ ਕੋ ਭੀ ਪਕਰਨਿ ਲਾਗੇ।
ਅਪਨੀ ਪਤਿ ਲੇ ਕਰਿ ਤਬਿ ਭਾਗੇ ॥੮॥
ਤੁਮ ਸੋ ਲਰਹਿ, ਦੇਹਿ ਨਹਿਂ ਬਾਜ਼।
ਕਰਿ ਰਾਖਯੋ ਗੁਰੁ ਜੰਗ ਸਮਾਜ।
ਜੇ ਕਰਿ ਤੁਮ ਕੁਛ ਚਲਤਿ ਅਗਾਰੀ।
ਮਿਟਤਿ ਨ, ਕਰਤਿ ਲੋਹ ਤਬਿ ਭਾਰੀ'
॥੯॥
-ਬਹੁ ਪ੍ਰਿਯ ਬਾਜ਼- ਸੁਨਯੋ[1] -ਗੁਰ ਛੀਨਾ। [1](ਸ਼ਾਹ ਨੇ) ਸੁਣਿਆਂ।
ਰਹੇ ਜਾਚਿ ਪੁਨ ਕਯੋਂਹੁ ਨ ਦੀਨਾ-।
ਰਿਸਯੋ ਸ਼ਾਹੁ ਕਹਿ ਸਭਾ ਮਝਾਰੀ।
'ਇਹ ਤੌਂ ਰਿਪੁ ਸਮ ਨਿਕਟਿ ਹਮਾਰੀ
॥੧੦॥
ਆਜ ਬਾਜ਼ ਛੀਨਯੋ ਬਲ ਕਰਿ ਕੈ।
ਔਚਕ ਕਿਸੂ ਦੁਰਗ ਮਹਿਂ ਬਰਿ ਕੈ।
ਬਨਹਿ ਮਵਾਸੀ ਕਰਹਿ ਲਰਾਈ।
ਸਗਰੇ ਦੇਸ਼ ਫਤੂਰ ਉਠਾਈ' ॥੧੧॥
ਸ਼ਾਹੁ ਨਿਕਟਿ ਗੁਰੁ ਨਿੰਦਕਿ ਜੇਈ।
ਅਵਸਰ ਪਾਇ ਸੁਨਾਵਹਿਂ ਤੇਈ।
'ਗੁਰ ਬਿਗਾਰ ਬਹੁਤ ਹੀ ਕਰੇ।
ਛਿਮਾ ਠਾਨਿ ਤੁਮ ਨਜ਼ਰਿ ਨ ਧਰੇ[1] [1]ਭਾਵ ਤੁਸਾਂ ਪ੍ਰਵਾਹ ਨਹੀਂ ਕੀਤੀ।
॥੧੨॥
ਬਡ ਹਜ਼ਰਤ ਤੁਮ ਪਿਤਾ ਅਗਾਰੀ।
ਚੰਦੂ ਕਰੀ ਇਨਹੁਂ ਕੀ ਚਾਰੀ।
ਸੁਨਿ ਤਤਛਿਨਿ ਗੁਰੁ ਨਿਕਟਿ ਬੁਲਾਏ।
ਜਾਨੀ ਸੰਗ ਸੈਨ ਸਮੁਦਾਏ ॥੧੩॥
ਰਾਖੇ ਪਾਸਿ, ਕਰੀ ਤਕਰਾਈ।
ਜਾਨਿ ਨ ਦਏ ਅਪਰ ਕਿਸਿ ਥਾਈਂ।
ਅਪਨੀ ਸੈਨ ਕਛੁਕ ਸੰਗ ਰਾਖੀ।
ਜੇ ਅਖੇਰ ਕੇ ਹੁਇ ਅਭਿਲਾਖੀ ॥੧੪॥

ਸ਼ਾਹਿ ਚਮੂੰ ਤਬਿ ਸੰਗ ਸਿਧਾਰਹਿ।
ਨਹਿਂ ਬਿਸਵਾਸ ਇਨਹੁ ਕੋ ਧਾਰਹਿ।
ਤੁਮ ਢਿਗ ਲਵਪੁਰਿ ਬਾਸੋ ਕਏ।
ਕਾਜ਼ੀ ਸੁਤਾ ਸਾਥਿ ਲੈ ਗਏ ॥੧੫॥
ਤਊ ਆਪਿ ਨੇ ਛਿਮਾ ਧਰੀ ਹੈ।
ਅਬਹਿ ਅਵੱਗਜਾ ਫੇਰ ਕਰੀ ਹੈ।
ਟਰਹਿ ਨਹੀਂ ਬਿਨੁ ਕਰੇ ਲਰਾਈ।
ਬਰਹਿ ਦੁਰਗ ਆਕੀ ਹੁਇ ਜਾਈ ॥੧੬॥
ਗਹਿ ਲੀਜਹਿ ਤਬਿ ਫਲੁ ਕੋ ਪਾਵਹਿ।
ਨਾਂਹਿ ਤ ਕਛੂ ਬਿਗਾਰਿ ਉਠਾਵਹਿ।
ਚਲਹਿ ਨ ਬਸਿ ਜੇ ਦੁਰਗੁ ਪ੍ਰਵੇਸ਼ੈ।
ਰਿਦੈ ਜੰਗ ਜੋ ਚਹਤਿ ਹਮੇਸ਼ੈ ॥੧੭॥
ਜੇ ਅਬਿ ਛਿਮਹੁ, ਨ ਆਛੀ ਅਹੈ।
ਬਹੁਰ ਫਤੂਰ[1] ਉਠਾਵਨਿ ਚਹੈ।'
ਸੁਨਤਿ ਸ਼ਾਹੁ ਉਰ ਨੀਕਿ ਬਿਚਾਰਾ।
ਮੁਗ਼ਲਸਖਾਨ[1] ਸਮੀਪਿ ਹਕਾਰਾ ॥੧੮॥
ਕਰਿ ਆਦਰ ਨਿਜ ਨਿਕਟਿ ਬਿਠਾਯਹੁ।
ਸਿਰੇਪਾਉ ਬਹੁ ਮੋਲ ਦਿਵਾਯਹੁ।
ਕੰਚਨ ਜ਼ੀਨਿ ਪਾਇ ਸ਼ੁਭਿ ਰੰਗ।
ਬਲੀ ਚਪਲ ਬਡਿ ਦੀਨਿ ਤੁਰੰਗ ॥੧੯॥
ਪੁਨ ਧਨ ਗਨ ਅਨਵਾਇ ਸੁ ਦੀਨਾ।
ਕਰਿ ਬਖਸ਼ਿਸ਼ ਕੋ ਭਾਖਨਿ ਕੀਨਾ।
'ਸਪਤ ਹਜ਼ਾਰ ਚਮੂੰ ਸੰਗ ਤੋਰੇ।
ਕੀਜਹਿ ਤਯਾਰਿ ਬਿਲਮਿ ਕੋ ਛੋਰੇ ॥੨੦॥
ਅਪਰ[†] ਸੈਨ ਲਿਹੁ ਸੰਗਿ ਬਨਾਈ।
ਦਿਹੁ ਦੁੰਦਭਿ ਕੋ ਕਰਹੁ ਚਢਾਈ।
ਸ੍ਰੀ ਗੁਰੁ ਹਰਿਗੁਵਿੰਦ ਬਡ ਜੋਧਾ।
ਪਕਰਹੁ ਜਾਇ ਲਰਹੁ ਕਰਿ ਕ੍ਰੋਧਾ ॥੨੧॥
ਸਹਤ ਬਾਜ਼ ਕੇ ਲਜਾਵਨਿ ਕੀਜਹਿ।

[1]ਫਸਾਦ।

[1]ਮੁਖ਼ਲਸਖ਼ਾਂਨ।

[†]ਪਾ:-ਅਰਧ।

ਕਿਧੌਂ ਅਚਾਨਕ ਹੀ ਗਹਿ ਲੀਜਹਿ।
ਜਜੋਂ ਕਜੋਂ ਕਰਿ ਜੇ ਲਜਾਵਹੁ ਇਹਾਂ।
ਮਨਸਬ ਕਰੌਂ ਪ੍ਰਥਮ ਤੇ ਮਹਾਂ[1]' ॥੨੨॥

ਸੁਨਿ ਮੁਗ਼ਲਸਖਾਂ[3] ਉਰ ਹਰਖਾਯੋ।
ਸ਼ਾਹੁ ਸਾਥਿ ਕਰ ਬੰਦਿ ਅਲਾਯੋ।
'ਕਜਾ ਮਮ ਆਗੈ ਕਰਹਿ ਸੁ ਜੰਗ।
ਪਹੁੰਚਤਿ ਹੀ ਗਹਿ ਲੇਉਂ ਨਿਸੰਗ ॥੨੩॥

ਚਮੂੰ ਅਸੂਦੀ[1] ਬਲੀ ਬਿਸਾਲਾ।
ਚਹਤਿ ਰਹਤਿ -ਹੁਇ ਜੰਗ ਕਰਾਲਾ।
ਗੁਰ ਢਿਗ ਸੈਨ ਕਹਾਂ ਜੋ ਲਰੈ।
ਕਿਸ ਬਿਧਿ ਮਮ ਆਗੈ ਸੋ ਅਰੈ' ॥੨੪॥

ਸ਼ਾਹੁ ਜਹਾਂ ਸੁਨਿ ਕੈ ਉਤਸਾਹੁ।
'ਸਾਧੁ ਸਾਧੁ' ਕਹਿ ਸਭਾ ਸੁ ਮਾਂਹੂ।
ਨਿਕਸਜੋ ਵਹਿਰ ਪਹਿਰਿ ਸਿਰੁਪਾਉ।
ਹੇਰਜੋ ਸਭਿਨਿ ਬਡੋ ਉਮਰਾਉ ॥੨੫॥

ਕਹਿ ਕਰਿ ਨਿਜ ਦੁੰਦਭਿ ਬਜਵਾਯੋ।
ਸੂਰਨਿ ਕੋ ਉਤਸਾਹੁ ਬਧਾਯੋ।
ਤਤਛਿਨਿ ਡਾਰੇ ਜ਼ੀਨ ਤੁਰੰਗ।
ਭਏ ਸਨੱਧਬੱਦ[1] ਭਟ ਅੰਗ ॥੨੬॥

ਖੜਗ, ਤੁਪਕ, ਤੋਮਰ, ਗਨ ਤਰਕਸ਼।
ਧਰਿ ਕਰਿ ਸ਼ਸਤ੍ਰ ਤੁਰਤ ਕਟ ਕਸਿ ਕਸਿ।
ਗੁਲਕਾਂ ਬਹੁ ਬਰੂਦ ਬਰਤਾਈ।
ਸੁਭਟਨਿ ਲਈ ਜਿਤਿਕ ਮਨ ਭਾਈ ॥੨੭॥

ਅਪਰ ਉਸ਼ਟ ਪਰ ਲਾਦਿ ਚਲਾਏ।
ਚਢੇ ਕੁਲਾਹਲ ਕਰਿ ਸਮੁਦਾਏ।
ਪ੍ਰੇਰੇ ਕਾਲ ਕਰਾਲ ਬਿਲੰਦੇ।
ਭਏ ਅਰੂਢ ਪਵੰਗਮ ਬ੍ਰਿੰਦੇ ॥੨੮॥

ਮੁਗ਼ਲਸਖਾਂ ਕਰਿ ਕੋਪ ਬਡੇਰੋ।
ਪਿਖਿ ਲਸ਼ਕਰ ਨਿਜ ਸੰਗ ਘਨੇਰੋ।

[1](ਤੇਰਾ) ਮਰਤਬਾ ਪਹਿਲੇ ਤੋਂ ਵੱਡਾ ਕਰ ਦਿਆਂਗਾ।

[1]ਆਰਾਮ ਪਾ ਚੁਕੀ, ਖੁਸ਼ਹਾਲ।

[1]ਤਿਆਰ ਬਰਤਿਆਰ, ਸ਼ਸਤ੍ਰ ਬਸਤ੍ਰ ਸਜਾ ਕੇ।

ਚਲ੍ਯੋ ਹੰਕਾਰਤਿ ਮੂਢ ਗੁਮਾਨੀ।
ਨਹਿੰ ਜਾਨਤਿ ਮ੍ਰਿਤੁ ਕੌ ਨਿਯਰਾਨੀ[1] ॥੨੯॥
ਜਬਿ ਡੇਰੇ ਤੇ ਨਿਸਰਿ[1] ਪਧਾਰਾ।
ਧੁਨਿ ਖੋਟੀ ਤੇ ਬਜਤਿ ਨਗਾਰਾ।
ਦਲ ਪਰਿ ਗੀਧ ਭ੍ਰਮੰਤੀ ਚਲੈਂ।
ਕਾਸ਼ਟ ਭਾਰ ਅਗਾਰੀ ਮਿਲੈ ॥੩੦॥
ਦੀਨਮਨੇ[1] ਬਾਜ਼ੀ ਰੁਦਨਾਵੈਂ।
ਨਿਜ ਲੋਚਨ ਤੇ ਅੱਸ਼੍ਰੁ ਬਹਾਵੈਂ।
ਚਲਤਿ ਅਕਾਰਨ ਗਿਰਿ ਗਿਰਿ ਪਰੈਂ।
ਕਿਤਿਕ ਭਟਨਿ ਪਗੀਯਾ ਪਰਿ ਤਰੈ[1] ॥੩੧॥
ਸ਼ਿਵਾ ਪੁਕਾਰਤਿ ਸਨਮੁਖ ਆਵਤਿ।
ਮ੍ਰਿਗ ਕੀ ਮਾਲ ਕੁਫੇਰੀ[1] ਧਾਵਤਿ।
ਦਾਰੁਨ ਕਾਕ ਬੋਲਤੇ ਉਡੇ।
ਇਮ ਅਪਸ਼ਕੁਨ ਬਿਲੋਕਤਿ ਬਡੇ ॥੩੨॥
ਮ੍ਰਿਤੁ ਨਿਕਟਿ ਤੇ ਜਾਨਹਿਂ ਨਾਂਹੀ।
ਚਲੇ ਸੁਧਾਸਰ ਮਾਰਗ ਮਾਂਹੀ।
ਗੁਰੁ ਸੰਗਤਿ ਨੇ ਸੁਨਿ ਸਭਿ ਬਾਤੀ।
ਸੁਧਿ ਕੇ ਹੇਤ ਲਿਖਿ ਤਬਿ ਪਾਤੀ ॥੩੩॥
'ਸ਼੍ਰੀ ਗੁਰੁ ਤੁਮ ਸਭਿ ਅੰਤਰਿਜਾਮੀ।
ਤਊ ਬਿਨੈ ਦਾਸਨਿ ਕੀ, ਸ੍ਵਾਮੀ!
ਹੇਤਿ ਬਾਜ਼ ਕੇ ਸ਼ਾਹੁ ਰਿਸਾਯੋ।
ਬਹੁ ਲਸ਼ਕਰ ਤੁਮ ਓਰਿ ਪਠਾਯੋ ॥੩੪॥
ਕਹ੍ਯੋ ਕ੍ਰੋਧ ਤੇ -ਗੁਰੂ ਗਹੀਜਹਿ।
ਬਾਜ਼ ਸਮੇਤਿ ਲਜਾਇਬੋ ਕੀਜਹਿ-।
ਮੁਗ਼ਲਸਖਾਂ ਉਮਰਾਵ ਬਡੇਰੋ।
ਚਢਿ ਆਯਹੁ ਦਲ ਸੰਗ ਘਨੇਰੋ ॥੩੫॥
ਆਪਿ ਸੁਜਾਨ ਅਹੋ ਸਭਿ ਰੀਤਿ।
ਹਤਹੁ ਮਲੇਛਨਿ, ਕੀਜਹਿ ਜੀਤ।
ਕਰਨੀ ਸੁਧਿ ਇਹ ਧਰਮ ਹਮਾਰੋ।

[1]ਨਹੀਂ ਜਾਣਦਾ ਮੌਤ ਨੂੰ (ਜੋ ਨੇੜੇ ਆਈ ਹੈ)।
[1]ਨਿਕਲਕੇ।
[1]ਉਦਾਸ ਹੋਏ।
[1]ਪੱਗਾਂ ਹੇਠਾਂ ਆ ਪਈਆਂ।
[1]ਉਲਟੇ ਪਾਸਿਓਂ।

ਲਿਖਿ ਭੇਜੀ ਸਭਿ ਲੇਹੁ ਸੰਭਾਰੋ' ॥੩੬॥
ਥੋਰੇ ਦਿਵਸ[1] ਪਠ੍ਯੋ ਤਬਿ ਚਾਰ[2]। — [1]ਥੋਹੜੇ ਜਿਹੇ ਦਿਨ ਨਾਲ। [2]ਦੂਤ।
'ਜਾਵਹ ਚਲੇ ਬਿਲੰਬ ਬਿਸਾਰਿ।'
ਇਮਿ ਲਵਪੁਰਿ ਮਹਿਂ ਬੀਤੀ ਕਥਾ।
ਸੁਨਹੁ ਸੰਤ ਗੁਰੁ ਕੀਨੀ ਜਥਾ ॥੩੭॥
ਖੇਲਿ ਸ਼ਿਕਾਰੁ ਸਦਨ ਜਬਿ ਆਏ।
ਖਾਨ ਪਾਨ ਕਰਿ ਨਿਸਾ ਬਿਤਾਏ।
ਭਈ ਪ੍ਰਭਾਤਿ ਗਏ ਤਿਸ ਥਾਨ।
ਜਹਾਂ ਲੋਹਗੜ੍ਹ ਊਚਿ ਮਹਾਨ ॥੩੮॥
ਤਿਸਿ ਕੇ ਚਹੁਂ ਦਿਸ਼ਿ ਭੀਤ ਕਰਾਈ।
ਕੁਛ ਆਢੋ[1] ਕਰਿ ਹਿਤ ਤਕਰਾਈ। — [1]ਆਸਰਾ।
ਕਾਸ਼ਟ ਦੀਰਘ ਹੇਤਿ ਉਸਾਰਨਿ।
ਧਰੇ ਆਨਿ[1] ਕੇਤਿਕ ਰਿਪੁ ਮਾਰਨਿ[2] ॥੩੯॥ — [1]ਮੰਗਵਾ ਕੇ। [2]ਵੈਰੀ ਮਾਰਨ ਵਾਲੇ (ਸਤਿਗੁਰੂ ਜੀ ਨੇ)।
ਕਿਤਿਕ ਭਟਨਿ ਡੇਰਾ ਕਰਿਵਾਯੋ।
'ਰਖਹੁ ਸੁਚੇਤੀ' ਬਾਕ ਅਲਾਯੋ।
ਤਖਤ ਸਥਾਨਿ ਆਨਿ ਕਰਿ ਬੈਸੇ।
ਸੁਰਨਿ ਸਹਤ ਸੁਰਪਤਿ ਥਿਤ ਜੈਸੇ ॥੪੦॥
ਗਨ ਸੁਭਟਨਿ ਕੋ ਲਗ੍ਯੋ ਦਿਵਾਨ।
ਛੀਨੇ ਬਾਜ਼ ਰਹੈਂ ਸਾਵਧਾਨ[1]। — [1]ਬਾਜ਼ ਖੋਹਿਆ ਕਰਕੇ (ਜੋ ਹਰ ਵੇਲੇ) ਸਵਧਾਨ ਰਹਿੰਦੇ ਹਨ।
ਸਤਿਗੁਰੁ ਅਪਨੇ ਸ਼ਸਤ੍ਰ ਮੰਗਾਏ।
ਧਰਿ ਊਚੇ ਥਲ ਧੂਪ ਧੁਖਾਏ ॥੪੧॥
ਫੂਲਨਿ ਕੀ ਮਾਲਾ ਪਹਿਰਾਵੈਂ।
ਚਰਚਤਿ ਚੰਦਨ ਕੋ ਚਿਤ ਲਾਵੈਂ।
ਚਾਰੁ ਚਮਰੁ ਕੋ ਗਹੇ ਝੁਲਾਵਤਿ।
ਇਮਿ ਪੂਜਤਿ ਬਹੁ ਚਿਤ ਹਰਖਾਵਤਿ ॥੪੨॥
ਆਯੁਧ ਤੇਗ਼ੇ ਬਾਢ ਚਰ੍ਹਾਏ।
ਤਰਕਸ਼ ਖਪਰੇ ਖਰ ਕਰਿਵਾਏ[1]। — [1]ਤਿੱਖੇ ਕੀਤੇ ਹੋਏ।
ਧਨੁਖ ਕਠੋਰਨਿ ਪਨਚ[1] ਚਢਾਈ। — [1]ਚਿੱਲੇ, ਧਨੁਖ ਦੀ ਡੋਰੀ।

ਕੰਚਨ ਲਿਪਤਿ ਤੁਪਕ ਅਰਚਾਈ† ॥੪੩॥

†ਸ਼ਸਤ੍ਰ ਪੂਜਨ ਦੀ ਮੁਰਾਦ ਜੜ ਪੂਜਨ ਤੋਂ ਨਹੀਂ, ਪਰ ਦਬੇਲ ਪ੍ਰਜਾ ਵਿਚ ਸ਼ਸਤ੍ਰ ਦਾ ਪਿਆਰ ਤੇ ਸਤਿਕਾਰ ਸਿਖਾਲਣ ਤੋਂ ਹੈ।

ਇਤਿ ਸਤਿਗੁਰੁ ਅਸ ਖੇਲ ਰਚਾਯੋ।
ਤਯਾਰੀ ਕਰਨਿ ਜੰਗ ਮਨ ਭਾਯੋ।
ਉਤ ਦਮੋਦਰੀ ਸਗਰੀ ਤਯਾਰੀ।
ਕਰਤਿ ਬਯਾਹ ਕੀ ਸੌਂਜ ਸੁਧਾਰੀ ॥੪੪॥
ਦੇਨੀ ਦਾਤਿ ਅਧਿਕ ਕਰਿਵਾਈ।
ਰੁਚਿਰ ਬਿਭੂਖਨ ਕੋ ਘਰਵਾਈ।
ਬਸਤ੍ਰ ਸਿਵਾਵਨਿ† ਲਾਗੇ ਬ੍ਰਿੰਦ।
ਇੱਤਯਾਦਿਕ ਸਭਿ ਕੀਨਿ ਬਿਲੰਦ ॥੪੫॥

†ਪਾ:-ਸਿਵਾਵਤਿ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼ਾਹਜਹਾਨ ਸੈਨਾਂ ਚਢਨਿ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਲੋਹਗੜ੍ਹ ਯੁੱਧ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਇਸਿ ਬਿਧਿ ਸਤਿਗੁਰੁ ਕੁਛ ਥਿਰੇ,
ਪੁਨ ਭੋਜਨ ਕਰਿ ਖਾਨ।
ਪੌਢੇ ਬਹੁਰਿ ਪ੍ਰਯੰਕ ਪਰ,
ਢਰਜੋ ਦੁਪਹਿਰੇ ਜਾਨਿ ॥੧॥

ਚੌਪਈ:

ਬਿਜੀਆ[1] ਪਾਨ[†] ਕਰੇ ਹਰਖਾਏ।
ਬਹੁਰ ਸੁਚੇਤਾ ਸਕਲ ਬਨਾਏ।
ਕਰ ਪਦ ਬਦਨ ਪਖਾਰਨਿ ਕੀਨਾ।
ਥਿਰੇ ਤਖਤ ਪਰ ਦਰਸ਼ਨ ਦੀਨਾ ॥੨॥
ਉਤਸਵ ਹੋਤਿ ਬਜਾਹ ਕੋ ਭਾਰੋ।
ਗਨ ਸਮਾਜ ਕੋ ਕਰਿ ਕਰਿ ਤਜਾਰੋ।
ਰਾਖਹਿਂ ਸਦਨ ਬਨਾਇ ਘਨੇਰੇ।
ਜਾਨਹਿਂ -ਆਇ ਬਰਾਤਿ ਸਬੇਰੇ- ॥੩॥
ਗੁਰ ਕੀ ਗਤਿ ਇਕਿ ਗੁਰੁ ਹੀ ਜਾਨੈਂ।
ਅਪਰ ਨਹੀਂ ਕੋ ਰਿਦੇ ਪਛਾਨੈ।
-ਆਇ ਮਲੇਛ ਸੰਭਾਰਨਿ ਕਰੈਂ-।
ਇਹ ਗਤਿ ਕਿਸੈ ਨ ਜਾਨੀ ਪਰੈ ॥੪॥
ਲਗਜੋ ਦਿਵਾਨ ਸੁ ਤਖਤ ਅਗਾਰੀ।
ਗਾਵਹਿਂ ਸ਼ਬਦ ਰਾਗ ਧੁਨਿ ਭਾਰੀ।
ਸ਼ਸਤ੍ਰ ਸਜੇ ਜੋਧਾ ਸਵਧਾਨ।
ਆਨਿ ਆਨਿ ਬੈਠੇ ਬਲਵਾਨ ॥੫॥
ਸੋਦਰ ਸੰਧਜਾ ਲਗ ਤਹਿਂ ਬੈਸੇ।
ਪਾਯੋ ਭੋਗ ਨਮੋ ਕਿਯ ਤੈਸੇ।
ਸਤਿਗੁਰੁ ਮੰਦਿਰ ਬਿਖੈ ਪਧਾਰੇ।
ਨਿਜ ਨਿਜ ਥਲ ਤਬਿ ਸੁਭਟ ਸਿਧਾਰੇ ॥੬॥
ਖਾਨ ਪਾਨ ਕਰਿ ਕੈ ਗਨ ਸੋਏ।
ਕੇਤਿਕ ਰਾਤਿ ਬਿਤੀ ਜਬਿ ਜੋਏ।
ਲਵਪੁਰਿ ਤੇ ਸਿੱਖਨਿ ਅਰਦਾਸ।
ਆਇ ਪਹੁਚੀ ਸਤਿਗੁਰੁ ਪਾਸਿ ॥੭॥

[1]ਸੁੱਖਾ, ਭੰਗ। [†]ਭੰਗ ਪੀਣ ਬਾਬਤ ਦੇਖੋ ਰਾਸਿ ੪ ਅੰਸੂ ੪੪ ਅੰਕ ੧੦ ਦੀ ਹੇਠਲੀ ਟੂਕ।

ਦ੍ਵਾਰਪਾਲ ਸੋਂ, ਬਾਕ ਬਖਾਨੇ।
'ਅਬਿ ਹੀ ਚਹੌਂ ਗੁਰੂ ਢਿਗ ਜਾਨੇ।
ਹੈ ਜ਼ਰੂਰ ਕੋ ਕਾਮ ਬਿਸਾਲਾ।
ਦੇਰਿ ਨ ਕਰਹੁ ਜਾਹੁ ਦਰਹਾਲਾ ॥੮॥
-ਜਿਮਿ ਮੋ ਕਹੁ ਤੁਮ ਆਯਹੁ ਜਾਨਾ।
ਤਿਮਿ ਆਯੋ ਦਲ ਸ਼ਾਹੁ ਮਹਾਨਾ-।'
ਦ੍ਵਾਰਪਾਲ ਨੇ ਜਾਇ ਸੁਨਾਈ।
'ਲਵਪੁਰਿ ਤੇ ਪਾਤੀ ਅਬਿ ਆਈ ॥੯॥
ਕਹੈ ਸੁ -ਬਡਿ ਸੈਨਾ ਚਢਿ ਆਈ-।
ਮਿਲਯੋ ਚਹੈ ਰਾਵਰ ਕੇ ਤਾਂਈ।'
ਸੁਨਿ ਸਤਿਗੁਰੁ ਤਤਕਾਲ ਬੁਲਾਵਾ[1]।
ਅੰਤਰਿ ਬਰਿ ਕਰਿ ਸੀਸ ਨਿਵਾਵਾ ॥੧੦॥

[1]ਲਾਹੌਰੋਂ ਆਏ ਸਿੱਖ ਨੂੰ) ਬੁਲਾਇਆ।

ਧਰਿ ਦੀਨੀ ਅਰਦਾਸ ਅਗਾਰੀ।
ਪਢਿ ਬ੍ਰਿਤਾਂਤ ਸਭਿ ਕੀਨਸਿ ਤਜਾਰੀ।
ਪਠੇ ਲੋਹਗੜ ਕੇਤਿਕ ਜੋਧਾ।
'ਰੋਕਹੁ ਪ੍ਰਥਮ ਹਤਹੁ ਰਿਪੁ ਕ੍ਰੋਧਾ' ॥੧੧॥
ਪੁਨ ਲਵਪੁਰਿ ਕੇ ਸਿਖ ਕੋ ਬੂਝਾ।
'ਕਿਤਿ ਲਸ਼ਕਰ ਤਵ ਆਵਤਿ ਸੂਝਾ[1]?'
ਸੁਨਿ ਤਿਨਿ ਹਾਥ ਜੋਰਿ ਕਰਿ ਕਹ੍ਯੋ।
'ਸੰਗਿ ਸੈਨ ਕੇ ਮੈਂ ਮਗ ਲਹ੍ਯੋ ॥੧੨॥

[1]ਡਿੱਠਾ ਹੈ।

ਢਰੇ ਦੁਪਹਿਰੇ ਤਹਿਂ ਤੇ ਚਲੇ।
ਕਈ ਹਜ਼ਾਰਿ ਸੁਭਟ ਕਲਮਲੇ[1]।

[1]ਕੁਰਬਲ ਕੁਰਬਲ ਕਰਦੇ (ਅ) ਕਲਿਮਲੇ = ਪਾਪ ਵਾਲੇ।

ਤਿਨਿ ਕੋ ਮਗ ਮਹਿਂ ਲਾਗੀ ਦੇਰਾ।
ਮੈਂ ਆਯੋ ਕਰਿ ਬੇਗ ਬਡੇਰਾ ॥੧੩॥
ਸ਼ਾਹੁ ਸੈਨ ਭੀ ਆਈ ਜਾਨਹੁ।
ਦਿਢਿ ਹੁਜਹਿ ਗੁਰੁ! ਬਿਲਮਿ ਨ ਠਾਨਹੁ।'
ਖੁਸ਼ੀ ਕਰੀ ਸਿਖ ਪਰਿ ਤਿਸ ਕਾਲ।
ਕ੍ਰਿਪਾ ਦ੍ਰਿਸ਼ਟਿ ਤ ਕਰ੍ਯੋ ਨਿਹਾਲ ॥੧੪॥

ਬਹੁਰ ਲੋਹਗੜ ਤੇ ਸਿਖ ਆਯੋ।
ਉਤਲਾਵਤਿ ਨੇ ਬਾਕ ਸੁਨਾਯੋ।
'ਕ੍ਰਿਪਾ ਸਿੰਧੁ ! ਲਸ਼ਕਰ ਬਡਿ ਆਵਾ।
ਕਲਬਲਾਟ ਹਮ ਨੇ ਸੁਨਿ ਪਾਵਾ ॥੧੫॥
ਬਹੁ ਬਰੂਦ ਅਰੁ ਗੁਲਕਾਂ ਪਠੀਯਹਿ।
ਪੂਰਬ ਸੰਘਰ ਤਿਸਿ ਥਲ ਠਟੀਅਹਿ।
ਗੁਰ ਜੀ ! ਤੋਪ ਹੋਤਿ ਇਸ ਕਾਲ।
ਮਾਰਤਿ ਸ਼ੱਤ੍ਰੁਨਿ ਰੋਕਤਿ ਜਾਲ' ॥੧੬॥
ਸੁਨਿ ਸਤਿਗੁਰੁ ਤਬਿ ਹੁਕਮ ਬਖਾਨਾ।
'ਖੋਖਰ ਲਕਰੋ ਪਰਜੋ ਮਹਾਨਾ।
ਸਨਮੁਖ ਰਿਪੁਨਿ ਧਰਹੁ ਤਿਹ ਜਾਈ।
ਦਿਹੁ ਗੋਰਨ ਕੀ ਮਾਰਿ ਮਚਾਈ' ॥੧੭॥
ਪੁਨਿ ਸਿਖ ਨੇ ਗੁਰੁ ਬੂਝਨਿ ਕੀਨੇ।
'ਦੁਰਗ ਬਰੂਦ ਸੁ ਗੋਰਾ ਹੀਨੇ।
ਭਰਿ ਲਕਰੇ ਮਹਿਂ ਕਹਾਂ ਚਲਾਵੈਂ।
ਮ੍ਰਿਗ ਤੌਂ ਨਹੀਂ ਹੇਰਿ ਡਰ ਪਾਵੈਂ' ॥੧੮॥
ਬਹੁਰ ਹੁਕਮ ਗੁਰੁ ਤਿਨਹੁਂ ਬਖਾਨਾ।
'ਪੂਰਹੁ ਲਕਰਾ ਧੂਰਿ ਮਹਾਨਾ।
ਪਾਥਰ ਈਂਟ ਪਾਇ ਕਰਿ ਮਾਰੋ।
ਆਵਤਿ ਰਿਪੁ ਦਲ ਕੋ ਪਰਹਾਰੋ ॥੧੯॥
ਅੰਗ ਸੰਗ ਹਮ ਰਹੈਂ ਤੁਹਾਰੇ।
ਲਰਹੁ ਤਹਾਂ ਬਹੁ ਧੀਰਜ ਧਾਰੇ।'
ਸੁਨਿ ਬਿਸਮੇਂ ਸਿਖ ਧਾਇ ਪਹੂੰਚੇ।
ਲਕਰੋ ਧਰਜੋ ਉਠਾਇ ਸੁ ਊਚੇ ॥੨੦॥
ਪੂਰਿ ਧੂਰਿ ਸੋਂ ਠੋਕਨਿ ਕਰੀ।
ਅਗਨੀ ਤਬਹਿ ਪਲੀਤਾ ਧਰੀ।
ਛੁਟੀ ਤੋਪ ਸਮ ਅਵਨਿ ਹਲਾਈ।
ਮਨਹੁਂ ਗਾਜ ਮੰਡਪ ਕੜਕਾਈ[1] ॥੨੧॥
ਹੁਤੇ ਲੋਹਗੜ ਮਹਿਂ ਭਟ ਜੇਤੇ।
ਬਿਸਮਤਿ ਭਏ ਹਰਖ ਧਰਿ ਤੇਤੇ।
ਚੜ੍ਹੀ ਚੌਂਪ ਚਿਤ ਭਰਿ ਭਰਿ ਤਾਂਹੀ।
ਛੋਰਹਿਂ ਗੋਰੇ ਹੁਇ ਗਿਰ ਜਾਂਹੀ[1] ॥੨੨॥

[1]ਮਾਨੋਂ ਬਿਜਲੀ ਮੁਨਾਰੇ ਤੇ ਕੜਕੀ ਹੈ।

[1]ਜਦ ਚਲਾਂਵਦੇ ਹਨ ਤਾਂ (ਓਹ ਪੱਥਰ) ਗੋਲੇ ਹੋਕੇ ਡਿਗਦੇ

ਹਨ।

ਸ਼ਾਹੁ ਸੈਨ ਬਡਿ ਕਪਟ ਅਰੰਭਾ।
'ਕਿਮਿ ਸੁਧਿ ਹੋਈ' ਮਾਨ ਅਚੰਭਾ।
'ਨਾਂਹਿ ਤ ਸੁਪਤਿ ਪਰੇ ਗਹਿ ਲੈਹੈਂ[1]। — [1]ਫੜ ਲੈਣੇ ਸੀ।
ਬਿਨਾ ਜੰਗ ਤੇ ਕਾਜ ਬਨੈ ਹੈਂ[1] ॥੨੩॥ — [1]ਕੰਮ ਬਣ ਜਾਣਾ ਸੀ।
ਭੋਰ ਹੋਤਿ ਗੁਰੁ ਬਾਜ ਸਮੇਤਿ।
ਗਹਿ ਲੇ ਚਾਲਤਿ ਅਨੰਦ ਸਮੇਤਿ।
ਸੋ ਨਹਿਂ ਦਗ਼ਾ ਭਯੋ[1], ਸੁਧਿ ਪਾਈ। — [1]ਓਹ ਦਗ਼ਾ (ਕਾਮਯਾਬ) ਨਹੀਂ ਹੋਯਾ।
ਜਿਨਹੁਂ ਅਗਾਰੀ ਤੋਪ ਚਲਾਈ ॥੨੪॥
ਅਬਿ ਧੌਂਸਨਿ ਪਰਿ ਚੋਬ ਹਨੀਜੈ।
-ਪਰਹਿ ਜੰਗ ਗਾਢੋ- ਸੁਧਿ ਦੀਜੈ।'
ਇਮਿ ਉਰ ਤੇ ਸਭਿ ਕਪਟ ਨਿਵਾਰਾ।
ਸਨਮੁਖ ਭਏ ਕ੍ਰੋਧ ਬਡਿ ਧਾਰਾ ॥੨੫॥

ਭੁਜੰਗ ਛੰਦ:

ਹਨੀ ਚੋਬ ਭਾਰੀ ਸੁ ਧੌਂਸੇ ਧੁਕਾਰੇ।
ਬਡੇ ਬੀਰ ਬਾਂਕੇ ਬਕੈਂ ਬਾਰ ਬਾਰੇ[1]। — [1]ਕਹਿੰਦੇ ਹਨ (ਮਾਰ ਲੌ ਮਾਰ ਲੌ) ਬਾਰ ਬਾਰ।
ਕਲਾ ਪੈ ਜੜੇ ਮੋੜ ਤੋੜੇ ਧੁਖੰਤੇ।
ਚਲਾਈ ਤੁਫੰਗੈ ਭਭੂਕੇ ਭਖੰਤੇ[1] ॥੨੬॥ — [1]ਬੰਦੂਕਾਂ (ਅੱਗ ਦੇ) ਭਭੂਕੇ ਭਖਦੀਆਂ ਹਨ।
ਨਿਸਾ ਭੂਰ ਅੰਧੇਰ ਹੋਯੋ ਗੁਬਾਰਾ[1]। — [1]ਰਾਤ ਵੇਲੇ ਅੰਧੇਰੇ ਵਿਚ ਗੁਬਾਰ ਹੋ ਗਿਆ।
ਉਠੀ ਧੂਰਿ ਪੂਰੰ ਛਯੋ ਗੈਨ ਸਾਰਾ[1]। — [1]ਅਕਾਸ਼ ਸਾਰਾ ਛਾ ਗਿਆ।
ਨ ਦੀਸੈ ਕਛੂ ਆਪਿ ਹਾਥੈਂ ਪਸਾਰੇ[1]। — [1]ਹੱਥ ਪਸਾਰਿਆਂ ਨਹੀਂ ਦਿਸਦਾ।
ਪਲੀਤਾ ਭਖੇ ਤੇ ਮਲੀਨੰ ਨਿਹਾਰੇ[1] ॥੨੭॥ — [1]ਥੋੜਾ ਜਿਹਾ (ਦਿਖਾਈ) ਦਿੰਦਾ ਹੈ।
ਦਿਸ਼ਾ ਤਾਂਹਿ ਤਾਕੈਂ ਚਲਾਵੈਂ ਤੁਫੰਗੇ।
ਭਰੈਂ ਫੇਰਿ ਛੋਰੈਂ ਬਡੇ ਬੇਗ ਸੰਗੈ।
ਕੜਾਕਾੜ ਨਾਦੰ[1] ਉਠਯੋ ਏਕ ਬਾਰੀ। — [1]ਸ਼ਬਦ।
ਇਤੇ ਲੋਹ ਕੋਟੰ ਬਕੈਂ[1] ਮਾਰਿ ਮਾਰੀ ॥੨੮॥ — [1]ਲੋਹਗੜ ਵਿਚ (ਸੂਰਮੇ) ਕਹਿੰਦੇ ਹਨ।
ਬਡੀ ਕਾਠਿ ਕੀ ਤੋਪ ਚੌਂਪੈ ਚਲਾਵੈਂ।
ਬਡੇ ਚੁੰਗ ਬਾਂਧੇ ਜਹਾਂ ਸ਼ੱਤ੍ਰੁ ਆਵੈਂ[1]। — [1]ਬੜੀਆਂ ਟੋਲੀਆਂ ਬੰਨ੍ਹੀਂ ਜਿੱਥੇ ਕੁ ਸ਼ੱਤ੍ਰੂ ਆਂਵਦੇ ਹਨ।
ਪਖਾਣੰ ਕੀ ਈਟੰ ਬਨੈ ਤਾਂਹਿ ਗੋਰੇ।
ਲਗੈਂ ਅੰਗ ਭੰਗੈਂ, ਉਡੈਂ ਸੂਰ ਘੋਰੇ[1] — [1]ਬਹੁਤੇ (ਅ) ਘੋੜੇ।

॥੨੯॥
ਮਲੇਛਾਨਿ ਸੈਨਾਪਤੀ ਜਾਨਿ ਐਸੇ।
'ਗੁਰੂ ਆਪਿ ਈਹਾਂ, ਲਰੈਂ ਬੀਰ ਤੈਸੇ।
ਕਰੋ ਕਜੋਂ ਨ ਹੱਲਾ, ਗਹੋ ਬੇਗ ਜਾਈ।
ਚਮੂੰ ਸੰਗ ਥੋਰੀ, ਲਰੈ ਕੌਨ ਆਈ'
॥੩੦॥
ਕਹੇ ਤੇ ਚਲੇ ਲੋਹਕੋਟੰ[1] ਨਜੀਕਾ।
ਛੁਟੈਂ ਬ੍ਰਿੰਦ ਗੋਰੀ ਮਚਜੋ ਜੁੱਧ ਨੀਕਾ।
ਲਯੋ ਘੇਰਿ ਸੈਨਾ ਘਨੀ ਘੁਮਿ ਆਈ।
ਫਿਰੈਂ ਚਾਰਿ ਪਾਸੇ ਪਰੈ ਨ ਦਿਖਾਈ
॥੩੧॥

[1]ਲੋਹਗੜ੍ਹ।

ਦੋਹਰਾ:
ਮਚਜੋ ਲੋਹਗੜ ਜੰਗ ਇਮਿ,
ਭਯੋ ਸ਼ਬਦ ਬਿਕਰਾਲ।
ਮਨਹੁਂ ਭਾੜ ਧਾਨਾ ਭੁਜੇ[1],
ਭੜਭੜ ਭਈ ਬਿਸਾਲ ॥੩੨॥

[1]ਮਾਨੋ ਭੱਠ ਵਿਚ ਦਾਣੇ ਭੁੱਜਦੇ ਹਨ।

ਪਾਧੜੀਛੰਦ:
ਸੁਨਿ ਤਬਹਿ ਸ਼ਬਦ ਸ਼੍ਰੀ ਹਰਿਗੁਵਿੰਦ।
ਮਨ ਮੈਂ ਸੁ ਜਾਨਿ ਦਲ ਹੈ ਬਿਲੰਦ।
ਨਿਕਸੇ ਨਿਕੇਤ ਤੇ ਵਹਿਰ ਆਇ।
ਸਭਿ ਸ਼ਸਤ੍ਰ ਅੰਗ ਲੀਨੇ ਸਜਾਇ ॥੩੩॥
ਸਭਿ ਸਨਧਬੱਧ ਹ੍ਵੈ ਆਇ ਸੂਰ।
ਬੋਲਤਿ ਗਰੂਰ ਗੁਰੁ ਕੇ ਹਦੂਰ।
'ਅਬਿ ਬਿਲਮ ਕਹਾਂ ਆਗਜਾ ਸੁ ਦੇਹੁ।
ਜਿਸ ਤੇ ਮਲੇਛ ਗਨ ਮਾਰਿ ਲੇਹੁ'
॥੩੪॥
ਤਿਸ ਸਮੈ ਗੁਰੂ ਹ੍ਵੈ ਕਰਿ ਇਕੰਤ।
ਮੁਖਿ ਸੁਭਟ ਹਕਾਰਿ ਕੀਨਿਸਿ ਮਤੰਤ।
ਇਕਿ ਮਹਾਂ ਬਲੀ ਪੈਂਦਾ ਪਠਾਨ।
ਕੋ ਨਹੀਂ ਬੀਰ ਤਿਸ ਕੇ ਸਮਾਨ ॥੩੫॥
ਪੁਨ ਬਿਧੀਚੰਦ ਜੋਧਾ ਬਿਲੰਦ।
ਲਖਿ ਦਾਵ ਘਾਵ ਔਰ ਨ ਮਨਿੰਦ[1]।

[1]ਹੋਰ ਕੋਈ ਤੁੱਲ ਨਹੀਂ ਹੈ।

ਬਹੁ ਚਤੁਰ ਸ਼ੱਤ੍ਰ ਹਿਤ ਰਚਿ ਉਪਾਇ।
ਛਲ ਲੇਤਿ ਛਿਨਕ ਮਹਿਂ ਕਰਹਿ ਦਾਇ ॥ ੩੬ ॥
ਮੋਹਨ, ਗੁਪਾਲ, ਨਵਲੂ, ਨਿਹਾਲ।
ਇਹ ਚਤਰ ਸੂਰ ਚਾਤੁਰ ਬਿਸਾਲ।
ਬਿੱਦਜਾ ਤੁਫੰਗ ਕੀ ਅਧਿਕ ਜਾਨਿ।
ਰਿਪੁ ਸਮੁਖ ਦੇਖਿ ਘਰ ਦੇਂ ਨ ਜਾਨਿ ॥ ੩੭ ॥
ਇਕ ਸੁਭਟ ਪਿਰਾਣਾ ਸ਼ਮਸ ਪੀਨ[1]।

[1]ਜਿਸ ਦਾ ਦਾਹੜਾ ਵੱਡਾ ਹੈ (ਅ) ਸਮਸ = ਤੁਲ। ਪੀ = ਬਹੁੜੇ। ਨ = ਨਹੀਂ ਹੈ। ਭਾਵ (ਜਿਸ ਦੇ) ਤੁੱਲ ਹੋਰ (ਕੋਈ) ਨਹੀਂ ਹੈ।

ਤੋਮਰ ਪ੍ਰਹਾਰ ਜਾਨਹਿ ਪ੍ਰਬੀਨ।
ਪੁਨ ਕਰਹਿ ਖੜਗ ਕੇ ਦਾਵ ਘਾਵ।
ਜਬਿ ਸੁਨਹਿ ਜੰਗ ਚਿਤਿ ਹੋਤਿ ਚਾਵ ॥ ੩੮ ॥
ਪੁਨ ਜੈਤ ਰੁ ਜਾਤੀ ਮਲਿਕ ਦੋਇ।
ਤੀਰਨਿ ਪ੍ਰਹਾਰ ਸ਼ੱਤ੍ਰਨਿ ਪਰੋਇ।
ਇੱਤਜਾਦਿ ਸੁਭਟ ਗੁਰੁ ਤੀਰ ਆਇ।
ਹਯ ਪਰਿ ਅਰੋਹ ਥਿਤ ਕਿਤਿਕ ਥਾਇਂ ॥ ੩੯ ॥
ਤੋੜੇ ਧੁਖਾਇ ਬਨਿ ਸਾਵਧਾਨ।
ਬਿਚਿ ਤੁਪਕ ਬਰੂਦ ਗੁਲਕਾਂ ਠੁਕਾਨ[1]।

[1]ਗੋਲੀਆਂ ਠੋਕੀਆਂ।

ਭਟ ਕਿਤਿਕ ਦੁਗੁਲਕਾਂ[1] ਬੀਚਿ ਪਾਇ।

[1]ਦੋ ਗੋਲੀਆਂ।

ਕਰਿ ਰਾਖਿ ਤਜਾਰ ਹਾਥਨਿ ਉਠਾਇ ॥ ੪੦ ॥

ਚੌਪਈ:

ਨਿਜ ਸੈਨਾਪਤਿ ਸਤਿਗੁਰੁ ਹੇਰੇ।
ਸਾਦਰ ਕਰੇ ਬਿਠਾਵਨਿ ਨੇਰੇ।
ਸਭਿ ਸੋਂ ਕਹਯੋ 'ਕਰੈਂ ਮਤ ਕੌਨ[1]?

[1]ਕੇਹੜੀ ਗੱਲ ਕਰੀਏ?

ਲਰਨਿ ਭਲੋ ਨਹਿਂ ਅੰਤਰਿ ਭੌਨ[1] ॥ ੪੧ ॥

[1]ਘਰ ਅੰਦਰ।

ਪੁਰਿ ਕੋ ਤਜਾਗ ਚਲਹਿਂ ਅਬਿ ਬਾਹਰਿ।
ਥਿਰਹਿਂ ਹੇਰਿ ਮੈਦਾਨ ਸੁ ਠਾਹਰਿ[1]।

[1]ਮੈਦਾਨ ਦੀ ਥਾਂ।

ਰਾਤਿ ਅੰਧੇਰੀ ਸੂਝਤਿ ਨਾਂਹੀ।

ਆਨਿ ਪ੍ਰਵੇਸ਼ਹਿਂ ਰਿਪੁ ਘਰਿ ਮਾਂਹੀ ॥੪੨॥
ਅਪਨੋ ਪਰ ਕਾ ਲਖ੍ਯੋ ਨ ਜਾਈ।
ਆਪਸਿ ਬਿਖੈ ਘਾਵ ਤਨ ਘਾਈ[1]। [1]ਜ਼ਖਮ ਸਰੀਰ ਤੇ ਖਾਵਾਂਗੇ।
ਦੂਰਿ ਦੂਰਿ ਜੋਧਾ ਘਿਰਿ ਜਾਇਂ[1]। [1]ਜੋ ਵੱਖੋ ਵੱਖ ਹੋਕੇ ਲੜੀਏ ਤਾਂ) ਦੂਰ ਦੂਰ ਹੋਕੇ ਜੋਧੇ (ਵੈਰੀਆਂ ਵਿਚ) ਘਿਰ ਜਾਣਗੇ।
ਤਬਿ ਲਰਿਬੇ ਕੋ ਹ੍ਵੈ ਨ ਉਪਾਇ ॥੪੩॥
ਪੁਰਿ ਮਹਿਂ ਲਰਨਿ ਦੋਸ਼ ਸਮੁਦਾਈ।
ਹਮਰੋ ਮਤ -ਹ੍ਵੈ ਵਹਿਰਿ ਲਰਾਈ[1]-। [1]ਸਾਡੀ ਸਲਾਹ ਹੈ ਕਿ ਲੜਾਈ ਬਾਹਰ ਹੋਵੇ।
ਚਢੇ ਹਯਨਿ ਪਰਿ ਰਿਪੁ ਗਨ ਮਾਰੈਂ।
ਕਰਹਿ ਜੰਗ ਅਰੁ ਰਹੈਂ ਕਿਨਾਰੈ[1]' ॥੪੪॥ [1]ਪਾਸੇ ਹੀ।
ਪੈਂਦੇਖਾਨ ਭਨੀ 'ਇਹ ਆਛੇ।
ਜੋ ਮਸਲਤਿ ਰਾਵਰਿ ਚਿਤ ਬਾਂਛੇ।
ਤਊ ਬਿਚਾਰਹੁ ਨਿਜ ਪਰਿਵਾਰ।
ਇਸਿ ਕੀ ਰੱਛਜਾ ਬਨਹਿ ਉਦਾਰ ॥੪੫॥
ਇਨਹਿਂ ਨਿਕਾਸਹੁ ਕਰਹੁ ਅਗਾਰੀ।
ਸਭਿ ਜੋਧਾ ਗਨ ਰਹੈਂ ਪਿਛਾਰੀ।
ਸਦਨ ਸਮਾਜ ਨ ਲਾਲਚ ਕਰੋ।
ਸਕਲ ਸਕੇਲ ਏਕਿ ਥਲ ਧਰੋ ॥੪੬॥
ਸੌ ਅਸੁਵਾਰ ਸੰਗਿ ਇਨਿ ਰਹੈਂ।
ਨਿਜ ਦਲ ਕੀ ਸਮੀਪਿਤਾ ਲਹੈਂ।
ਲਰਤਿ ਰਹੈਂ ਸ਼ੰਤ੍ਰਨਿ ਕੋ ਮਾਰੈਂ।
ਭਰਹਿਂ ਤੁਫੰਗਨਿ ਧਰਹਿਂ ਪ੍ਰਹਾਰੈਂ[1] ॥੪੭॥ [1]ਅਗੇ) ਧਰਕੇ ਮਾਰਨ।
ਲਰਤਿ ਜਿ ਆਗੈ ਪਾਛੈ ਹੱਲੈਂ[1]। [1]ਭਾਵ, ਲੜਦੇ ਭਿੜਦੇ (ਅਸੀਂ) ਅੱਗੇ ਪਿੱਛੇ ਜੇ (ਕਿਸੇ ਪਾਸੇ) ਨਿਕਲ ਜਾਈਏ ਤਾਂ।
ਤਬਿ ਕੁਟੰਬ ਸੋਂ ਭਟ ਸੌ ਮਿਲੈਂ।
ਨਵਲਾ ਸੈਨਾਪਤੀ ਮਿਲਾਵਹੁ।
ਇਸ ਕਾਰਜ ਪਰਿ ਤਿਹ ਠਹਿਰਾਵਹੁ' ॥੪੮॥
ਸੁਨਿ ਕਰਿ ਨੀਕੇ ਹਰਿ ਗੋਵਿੰਦ।
ਨਵਲੇ ਕੋ ਦੇ ਕਰਿ ਭਟ ਬ੍ਰਿੰਦ।

ਭੇਜਯੋ ਸਭਿ ਪਰਿਵਾਰ ਨਿਕਾਸਨਿ।
'ਦਿਹੁ ਧੀਰਜ ਕੋ ਮਾਨਹਿਂ ਤ੍ਰਾਸ[1] ਨ' [1]ਡਰ ਨਾ ਮੰਨਣ।
॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥

## ੭. [ਲੋਹਗੜ੍ਹ ਯੁੱਧ। ਬੀਬੀ ਵੀਰੋ ਘਰ ਰਹੀ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਪਠਿ ਨਵਲੇ ਕੋ ਸਤਿਗੁਰੂ, ਸਭਿ ਕੋ ਬਾਕ ਸੁਨਾਇ।
'ਹੁਤੇ ਲੋਹਗੜ ਕੇ ਬਿਖੈ, ਪੰਚ ਬੀਸੁ ਭਟ ਭਾਇ[1] ॥੧॥

ਚੌਪਈ:

ਅਰੇ ਲਰੇ ਭਟ ਛੁਟੀ ਤੁਫੰਗੈ।
ਤੋਪ ਸ਼ਬਦ ਕੋ ਹੇਤਿ ਉਤੰਗੈ।
ਤਿਨਹੁੰ ਰਖੀ ਅਟਕਾਇ ਲਰਾਈ।
ਉਠਤਿ ਕੁਲਾਹਲ[1] ਦੇਤਿ ਸੁਨਾਈ ॥੨॥
ਕਬਿ ਲੌ ਅਰਹਿ? ਸ਼ਾਹੁ ਦਲ ਭਾਰਾ[1]।
ਆਵਹਿ ਇਹਾਂ ਹੁਜੀਯਹਿ ਤਜਾਰਾ।
ਮਹਾਂ ਤਿਮਰ ਇਕ ਨਿਸਿ ਅੰਧਜਾਰੀ।
ਹਯਨਿ ਖੁਰਨਿ ਤੇ ਖੇਹ ਉਡਾਰੀ ॥੩॥
ਬਾਂਧੇ ਚੁੰਗ ਮਿਲੇ ਸਭਿ ਰਹੀਯਹਿ।
ਪ੍ਰਿਥਕ ਹੋਨਿ ਕੋ ਕਿਮਿ ਨਹਿਂ ਚਹੀਯਹਿ।
ਜਬਿ ਪ੍ਰਕਾਸ਼ ਸੂਰਜ ਕੋ ਪਾਵਹੁ।
ਤਬਿ ਤੁਰਕਨਿ ਰਿਪੁ ਮਾਰਿ ਗਿਰਾਵਹੁ' ॥੪॥
ਸੁਨਤਿ ਸੁਭਟ ਗੁਰੁ ਤੇ ਲਲਕਾਰੇ।
'ਪਾਤਿਸ਼ਾਹ! ਬਲ ਪਾਇ ਤੁਹਾਰੇ।
ਕਿਸਿ ਗਿਨਤੀ ਮਹਿਂ ਇਹ ਰਿਪੁ ਆਏ।
ਹਮ ਮਾਰਹਿਂ ਲਵਪੁਰਿ ਕੋ ਜਾਏ ॥੫॥
ਦੁਰਗ ਪਰਵੇਸ਼ਨਿ ਤੇ ਬਚਿ ਰਹੈਂ[1]।
ਨਾਂਹਿ ਤ ਸ਼ਾਹਜਹਾਂ ਕਹੁ ਗਹੈਂ।
ਜਬਿ ਚਮਕਹਿਂਗੇ ਖੜਗ ਕਰਾਲੇ।
ਤਬਿ ਦੇਖਹੁ ਹੁਇ ਜੰਗ ਬਿਸਾਲੇ ॥੬॥
ਪੁਨ ਸਤਿਗੁਰੁ ਸਿਖ ਅਪਰ ਪਠਾਵਾ।
'ਮੰਦਰ ਗਮਨਹੁ ਬਿਲਮਿ ਨ ਲਾਵਾ।
ਵਸਤੁ ਲੋਭ ਕੋ ਕਰੀਯਹਿ ਨਾਂਹੀ।

[1]੨੫ ਪ੍ਰੇਮੀ ਸੂਰਮੇ।

[1]ਹੌਲਾ।

[1]ਕਿੰਨਾ ਕੁ ਚਿਰ ਅੜਨਗੇ, ਸ਼ਾਹ ਦਾ ਦਲ ਭਾਰੀ ਹੈ।

[1]ਕਿਲੇ ਵਿਚ ਵੜਕੇ (ਭਾਵੇਂ) ਬਚ ਰਹਿਣ।

ਪਰੀ ਰਹਨਿ ਦਿਹੁ ਸਭਿ ਘਰੁ ਮਾਂਹੀ
॥੭॥
ਕਰਹੁ ਸ਼ੀਘ੍ਰਤਾ ਵਹਿਰ ਲਿਜਾਵਹੁ।
ਪੰਥ ਰਾਮਸਰ ਕੇਰਿ ਸਿਧਾਵਹੁ।
ਆਗਹਿ ਪਾਛਹਿ ਸੁਭਟ ਰਹੀਜਹਿ।
ਬਿਚਿ ਕੁਟੰਬ ਸਗਰੋ ਲੇ ਲੀਜਹਿ ॥੮॥
ਪ੍ਰਥਮ ਨ ਤੁਪਕ ਚਲਾਵਹੁ ਕੋਈ।
ਗਮਨਹੁ ਸ਼ਬਦ ਜਥਾ ਨਹਿਂ ਹੋਈ[1]’।
ਗਯੋ ਸਿੱਖ ਉਤਲਾਵਤਿ ਮੰਦਰ।
ਤਜਾਰੀ ਕਰਤਿ ਸਕਲ ਹੀ ਅੰਦਰ ॥੯॥
ਇਕ ਸਿੱਖ ਕੌਲਾਂ ਕੇਰਿ ਅਗਾਰਾ।
ਭੇਜਯੋ ਸਤਿਗੁਰੁ ਲਜਾਵਨ ਵਾਰਾ।
ਜਾਇ ਗੁਰੂ ਕੇ ਬਾਗ ਸੁਨਾਏ।
‘ਲੋਭ ਨ ਕਰਹੁ ਵਸਤੁ ਸਮੁਦਾਏ ॥੧੦॥
ਸਭਿ ਤਜਿ ਨਿਕਸਹੁ ਬਿਲਮਿ ਨ ਕੀਜੈ।
ਸੈਨਿ ਸਮੀਪਿ ਅਈ ਲਖਿ ਲੀਜੈ।’
ਸਜੰਦਨ ਅਰੁ ਡੋਰੇ ਗਨ ਆਏ।
ਕਹਿ ਬਹੁ ਬਾਰੀ ਤੁਰਤ ਚਢਾਏ ॥੧੧॥
ਅਤਿ ਦਮੋਦਰੀ ਦੁਖੀ ਬਿਚਾਰੀ।
ਪੁੱਤ੍ਰੀ ਬਜਾਹ ਬਿਘਨ ਭਾ ਭਾਰੀ।
ਕੌਨ ਕੌਨ ਵਥੁ[1] ਚਿਤਵਤਿ ਖਰੀ।
ਤ੍ਰਾਸਤਿ ਸਗਰੀ ਤਜਾਗਨਿ ਕਰੀ ॥੧੨॥
ਸੁਭਟਨਿ ਸਾਹਿਬਜ਼ਾਦੇ ਲੀਨਿ।
ਸੰਗ ਤੁਰੰਗ ਅਰੂਢਨਿ ਕੀਨਿ।
ਭਰਜੋ ਸਦਨ ਸਭ ਵਸਤੂ ਕੇਰਾ।
ਕਰਿ ਕੈ ਤਜਾਗ ਚਲੇ ਬਿਨੁ ਦੇਰਾ ॥੧੩॥
ਜਬਿ ਦਮੋਦਰੀ ਸਜੰਦਨ ਚਰੀ।
ਮਰਵਾਹੀ ਸਜੰਦਨ ਬਿਬ ਥਿਰੀ[1]।
ਨਾਨਕੀ ਤੇਗ ਬਹਾਦਰ ਲੀਨੇ।
ਚਢਿ ਡੋਰੇ ਪਰਿ ਚਲਿਬੋ ਕੀਨੇ ॥੧੪॥
ਦਾਸੀ ਦਾਸਨਿ ਕੇ ਸਮੁਦਾਈ।
ਚਲੇ ਸੰਗਿ ਨਹਿਂ ਬਿਲਮਿ ਲਗਾਈ।

[1]ਭਾਵ ਮਲਕੜੇ।

[1]ਕਿਹੜੀ ਕਿਹੜੀ ਚੀਜ਼ (ਲੈ ਚਲਾਂ)।

[1]ਰੱਥ ਵਿਚ ਦੋਵੇਂ ਬੈਠੀਆਂ।

ਰਾਤਿ ਅੰਧੇਰੀ ਪੰਥ ਨ ਸੂਝਤਿ।
ਗਮਨਤਿ ਰਾਮ ਤਾਲ ਮਗ ਬੂਝਤਿ
॥੧੫॥
ਆਪਸਿ ਮਹਿਂ ਇਤਿ ਉਤਿ ਹੁਇ ਚਾਲੇ।
ਸੰਘਨੇ ਬ੍ਰਿੱਛ ਖਰੇ ਬਹੁ ਡਾਲੇ।
ਚਲਿਬੇ ਕੋ ਮਗ ਬਡੋ ਨ ਜਹਾਂ।
ਨੀਠ ਨੀਠ ਗਮਨਤਿ ਭੇ ਤਹਾਂ ॥੧੬॥
ਜਾਇ ਰਾਮਸਰ ਪਰ ਥਿਰੁ ਹੋਏ।
ਸੁਭਟ ਸੁਚੇਤ ਬੀਰ ਰਸ ਭੋਏ।
ਉਤ ਕੌਲਾਂ ਆ ਮਿਲਿਬੋ ਕੀਨਿ।
ਗੁਰੁ ਪਰਿਵਾਰਹਿ ਸੰਗ ਪ੍ਰਬੀਨ ॥੧੭॥
ਸ਼੍ਰੀ ਹਰਿਗੋਵਿੰਦ ਢਿਗ ਸੁਧਿ ਆਈ।
ਕਰੀ ਸ਼ੀਘ੍ਰ ਹੀ ਅਪਨਿ ਚਢਾਈ।
ਪ੍ਰਥਮ ਅਕਾਲ ਤਖਤ ਕੇ ਥਾਈਂ।
ਹਯ ਆਰੂਢੇ ਗ੍ਰੀਵ ਨਿਵਾਈ ॥੧੮॥
ਪੌਰ ਦਰਸ਼ਨੀ ਬੰਦਨ ਕੀਨਿ।
ਚਲੇ ਪ੍ਰਦਛਨਾ[1] ਦਿਸ਼ਾ ਪ੍ਰਬੀਨ। [1]ਪ੍ਰਕਰਮਾਂ ਵੱਲ।
ਫਿਰਿ ਆਏ ਦੁਖਭੰਜਨਿ ਬੇਰਿ।
ਡੇਢ ਜਾਮ ਤਬਿ ਜਾਮਨਿ ਹੇਰਿ[1] ॥੧੯॥ [1]ਰਾਤ ਦੇਖੀ।
ਗੁਰੂ ਕਹਜੋ 'ਆਧੇ ਰਹੁ ਚਰੇ[1]। [1]ਘੋੜਿਆਂ) ਤੇ ਚੜ੍ਹੇ ਰਹੇ।
ਅਰਧ ਸ਼ਨਾਨ ਤਾਲਿ ਲਿਹੁ ਕਰੇ।
ਸੋ ਸਨੱਧ[1] ਹੁਇ ਹਯ ਜਬਿ ਚਰੈਂ। [1]ਤਿਆਰ ਬਰਤਿਆਰ।
ਪੁਨ ਸੋ ਅਰਧ ਸੁਚੇਤਾ ਕਰੈਂ ॥੨੦॥
ਇਮਿ ਕਹਿ ਆਪ ਕੀਨਿ ਇਸ਼ਨਾਨਾ।
ਬਸਤ੍ਰ ਸ਼ਸਤ੍ਰ ਪਹਿਰੇ ਬਿਧਿ ਨਾਨਾ।
ਫਿਰਤ ਪ੍ਰਦਛਨਾ ਚਲਿ ਕਰਿ ਆਏ।
ਪੌਰ ਦਰਸ਼ਨੀ ਸੀਸ ਨਿਵਾਏ ॥੨੧॥
ਅੰਦਰ ਸ਼੍ਰੀ ਹਰਿਮੰਦਰ ਗਏ।
ਦ੍ਵੈ ਕਰ ਬੰਦਿ ਬੰਦਨਾ ਕਿਏ।
ਖਰੇ ਹੋਇ ਗੁਰ ਸਭਿਨਿ ਅਗਾਰੀ।
ਬਿਨਤੀ ਲੇ ਕਰਿ ਨਾਮ ਉਚਾਰੀ ॥੨੨॥
ਛਪੈ:

ਸ਼੍ਰੀ ਗੁਰ ਨਾਨਕ ਜੋਤਿ
ਹੋਤਿ ਨਿਤ ਸਿੱਖ ਸਹਾਯਕ।
ਬਿਘਨ ਮਿਟਾਇ ਅਨੇਕ
ਏਕ ਚਿਤ ਸਿਮਰਿ ਸੁਭਾਯਕ[1]। [1]ਜੋ) ਇਕ ਚਿਤ ਹੋਕੇ ਸੁਭਾਵਕ ਹੀ ਸਿਮਰੇ।
ਦੁਰਜਨ ਕੋ ਸਮੁਦਾਇ
ਆਇ ਤਿਨ ਤਤਛਿਨਿ ਘਾਯਕ[1]। [1]ਆਇਆ ਹੈ ਵੈਰੀਆਂ ਦਾ ਸਮੂਹ ਉਨ੍ਹਾਂ ਨੂੰ ਛੇਤੀ ਮਾਰ ਦਿਓ।

ਦੁਸ਼ਟ ਅਰਿਸ਼ਟ ਨਿਵਾਰਿ
ਧਾਰ ਕਰ ਸਦਾ ਬਚਾਯਕ[1]। [1]ਹੱਥ ਧਰਕੇ (ਦਾਸਾਂ ਨੂੰ) ਸਦਾ ਬਚਾਂਵਦੇ ਹੋ।
ਜਗ ਨਾਯਕ ਨਾਯਕ ਪ੍ਰਭੋ !
ਵਿਭੋ ਰੂਪ ਦਾਯਕ ਬਿਜੈ[1]। [1]ਜਗਤ ਦੇ ਸ੍ਵਾਮੀਆਂ ਦੇ ਸ੍ਵਾਮੀ ਹੇ ਪ੍ਰਭੋ ! (ਆਪ ਦਾ) ਰੂਪ ਸਾਰੇ ਵਿਆਪਕ ਹੈ ਤੇ ਆਪ ਜੈ ਦੇ ਦਾਤੇ ਹੋ।

ਰਘੁਨਾਯਕ ਸਾਯਕ ਬਚਨ
ਰਚਨ ਅਨੰਦ ਸਦ ਜੈ ਅਜੈ[1] ॥੨੩॥ [1]ਰਾਮਚੰਦ੍ਰ ਦੇ ਬਾਣਾਂ (ਵਤ ਆਪ ਦੇ) ਬਚਨ (ਅਮੋਘ ਹਨ) ਅਨੰਦ ਤੇ ਜੈ ਦੇ ਆਪ ਰਚਨਹਾਰੇ ਹੋ ਤੇ ਅਜੈ (ਆਪ ਦਾ ਸਰੂਪ) ਹੈ।

ਸ਼੍ਰੀ ਅੰਗਦ ਕੁਲ ਚੰਦ
ਬੰਦਿ ਕਰ ਬੰਦਨ ਮੋਰੀ।
ਦੁੰਦ ਬਿਲੰਦ ਨਿਕੰਦ,
ਕੰਦ ਸੁਖ ! ਸ਼ਰਨੀ ਤੋਰੀ।
ਦੀਨ ਬੰਧੁ, ਗੁਨ ਸਿੰਧੁ,
ਪੰਧ ਗਤਿ ਕੋ ਦਿਖਰਾਵਤਿ[1]। [1]ਮੁਕਤੀ ਦਾ ਰਾਹ ਦਿਖਾਂਵਦੇ ਹੋ (ਦਾਸਾਂ ਨੂੰ)।
ਜਸੁ ਬਿਸਾਲ, ਅਰਿ ਘਾਲਿ,
ਘਾਲਿ ਦਾਸਨ ਮਨ ਭਾਵਤਿ[1]। [1]ਦਾਸਾਂ ਦੀ ਘਾਲਣਾ (ਜਿਨ੍ਹਾਂ ਨੂੰ) ਭਾਂਵਦੀ ਹੈ।
ਜਰ ਅਜਰ ਗੋਇ ਉਰ ਅਜਰ ਮਹਿਂ,
ਨਹਿਂ ਦਿਖਾਇ, ਅਸ ਮਤਿ ਗਹੇ[1]। [1]ਜਰਕੇ ਅਜਰ (ਭਾਵ ਸਿੱਧੀਆਂ) ਗੁਪਤ ਰਖੀਆਂ ਹਨ, ਹਿਰਦੇ ਰੂਪ ਵਿਹੜੇ ਵਿਚ, ਤੇ ਦਿਖਾਈਆਂ ਨਹੀਂ, ਐਸੀ ਸੰਮਤੀ ਧਾਰੀ ਸੀ ਜਿਨ੍ਹਾਂ ਨੇ।

ਬਰ ਬਦਨ ਸਦਨ ਸੁਖ ਬਰ ਦਿਹੋ
ਲਹੌਂ ਬਿਜੈ ਰਿਪੁ ਦਲ ਦਹੇ[1] ॥੨੪॥ [1]ਆਪਣੇ ਸ੍ਰੇਸ਼ਟ ਮੁਖੋਂ ਹੇ ਸੁਖਾਂ ਦੇ ਘਰ ਸ੍ਰੇਸ਼ਟ ਵਰ ਦਿਓ ਕਿ ਮੈਂ ਫਤੇ ਪਾਵਾਂ ਵੈਰੀਆਂ ਦਾ ਦਲ ਨਾਸ਼ ਕਰਕੇ।

ਕੁਲ ਭੱਲਜਨਿ ਕੇ ਮੌਰ
ਔਰਿ ਸਮਸਰ ਨਹਿਂ ਜਨਿਯਤਿ।
ਦਾਤਾ ਮਹਿਦ ਉਦਾਰ
ਸਾਰ ਦਾਸਨਿ ਦੇ ਭਨੀਯਤਿ[1]। [1]ਦਾਸਾਂ ਨੂੰ ਸਾਰ ਦੇਣ ਵਾਲੇ ਕਹੇ ਜਾਂਦੇ ਹੋ।

ਬਾਈਸ ਮੰਜੀ ਦੀਨ
ਕੀਨ ਸਿਖ ਦਾਸ ਨਿਹਾਲਾ।
ਨਿਵੈਂ ਜਗਤਿ ਦਰਬਾਰ
ਧਾਰਿ ਇੱਛਾ ਸੁ ਬਿਸਾਲਾ।
ਪਿਖਿ ਪ੍ਰੇਮ ਨੇਮ ਬਿਨੁ[1] ਛੇਮ ਦੇ, — [1]ਨੇਮ ਬਿਨਾ ਨਿਰਾ ਪ੍ਰੇਮ ਤੱਕ ਕੇ ਹੀ।
ਇਮਿ[1] ਕੀਰਤੀ ਬਹੁ ਸਜੈ। — [1]ਇਉਂ।
ਸ੍ਰੀ ਅਮਰਦਾਸ ਗੁਨ ਰਾਸਿ ਬਰ !
ਬਰ ਦੇਵਹੁ -ਰਿਪੁ ਤੇ ਬਿਜੈ- ॥੨੫॥
ਚੌਥੇ ਸਤਿਗੁਰੁ ਭਏ
ਲਏ ਜਸੁ ਜਗਤਿ ਉਜਾਲਾ।
ਸਦਾ ਪ੍ਰੇਮ ਕੇ ਬਸੀ
ਦੇਤਿ ਬਰ ਹੋਇ ਕ੍ਰਿਪਾਲਾ।
ਮਾਯਾ ਬਿਖੈ ਅਲੇਪ
ਛੇਪ ਨਹਿਂ ਕਿਸਹੂੰ ਕਾਲਾ।
ਸਦਾ ਸੱਚਿਦਾਨੰਦ,
ਬੰਦਿ ਪਦ[1] ਭਏ ਨਿਹਾਲਾ। — [1]ਜਿਨ੍ਹਾਂ ਨੇ ਚਰਨ ਬੰਦੇ।
ਨਿਤ ਨਮਹਿ ਨਮਹਿ ਪੁਨ ਪੁਨ ਨਮਹਿ,
ਮਹਿ ਮਹਿਂ ਮਹਿਮਾਂ ਮਹਾਂਬਰ[1]। — [1]ਪ੍ਰਿਥਵੀ ਤੇ ਮਹਿਮਾਂ (ਆਪ ਦੀ) ਬੜੀ ਭਾਰੀ ਹੈ।
ਕਰ ਜੋਰਿ ਨਿਹੋਰਤਿ ਬਿਜੈ ਦਿਹੁ
ਗੁਰੁ ਰਾਮਦਾਸ ! ਸ੍ਰੀ ਬਦਨ ਬਰ[1] ॥੨੬॥ — [1]ਆਪਣੇ) ਸ੍ਰੇਸ਼ਟ ਮੁਖ ਤੋਂ।
ਭਗਤ ਭਾਵਨਾ ਭਰਨਿ
ਹਰਨਿ ਭੈ ਸ੍ਰੀ ਭਗਵੰਤਾ।
ਸ਼ਰਨਿ ਸੂਰ, ਪ੍ਰਣਿ ਪੂਰ,
ਮੁਕਤਿ ਦਾਯਕ ਸਭਿ[†] ਸੰਤਾ[1]। — [1]ਸਾਰੇ ਸੰਤਾਂ ਨੂੰ। [†]ਪਾ:-ਸਮ।
ਪਰਉਪਕਾਰੀ ਧੀਰ
ਭੀਰ ਨਿਤ ਸਿੱਖਨਿ ਕੇਰੀ।
ਕਰਤਿ ਉਧਾਰ ਉਦਾਰ[1] — [1]ਮੁਕਤ ਕਰਦੇ ਹੋ ਦਾਤੇ ਹੋਕੇ।
ਬਿਦਤ ਜਿਤਿ ਕਿਤ ਮਹਿਂ ਹੇਰੀ[1]। — [1]ਪ੍ਰਿਥਵੀ ਤੇ ਦਿਖਾਈ ਦੇ ਰਹੀ ਹੈ।
ਸ੍ਰੀ ਅਰਜਨ ਸਿਰਜਨਿ ਸ਼੍ਰੇਯ ਜਨ
ਨਮੋ ਨਮੋ ਪਗ ਸਤਿਗੁਰੂ।
ਅਬਿ ਸ਼ੱਤ੍ਰ ਜੀਤਿ ਕੀ ਕਾਮਨਾ,
ਹਤੋਂ, ਪਲਾਵਹਿਂ ਸਮ ਰੁਰੂ[1]' ॥੨੭॥ — [1]ਦੌੜ ਜਾਣ ਹਰਨਾਂ ਵਾਂਗ।

ਦੋਹਰਾ:
ਸੁਨਿ ਉਸਤਤਿ ਕੋ ਤਿਹ ਸਮੈ, ਸ਼੍ਰੀ ਹਰਿਮੰਦਰ ਮਾਂਹਿ।
ਗਿਰਾ ਪ੍ਰਗਟ ਹੋਈ ਸੁਨੀ, 'ਕਰਹੁ ਤੁਰਕ ਗਨ ਦਾਹਿ ॥੨੮॥
ਪ੍ਰਥਮ ਜੰਗ ਤੁਮ ਤੇ ਉਠ੍ਯੋ[1], ਲਰੈਂ ਬਹੁਤ ਹੀ ਕਾਲ।
ਸਨੇ ਸਨੇ ਗਨ ਤੁਰਕ ਕੀ, ਉਖਰਹਿਂ ਜਰਾਂ ਬਿਸਾਲ ॥੨੯॥
ਲਹਹੁ ਬਿਜੈ ਰਿਪੁ ਬ੍ਰਿੰਦ ਤੇ, ਨ੍ਰਿਭੈ ਹਤਹੁ ਹਥਿਯਾਰ।
ਮਾਰਿ ਮਲੇਛਨਿ ਸੈਨਿ ਕੋ, ਲੀਜਹਿ ਬਿਜੈ ਉਦਾਰ' ॥੩੦॥
ਸੁਨਿ ਸ਼੍ਰੀ ਹਰਿਗੋਬਿੰਦ ਜੀ, ਨਮੋ ਕਰੀ ਕਰ ਜੋਰਿ।
ਪਰਮ ਪ੍ਰੇਮ ਕਰਿ ਨਿਕਸਿ ਤਬਿ, ਫਿਰੇ ਪ੍ਰਦਛਨਾ ਓਰਿ ॥੩੧॥
ਚਤਰ ਪ੍ਰਕਰਮਾ ਕਰਿ ਫਿਰੇ, ਕਰਿ ਬੰਦਨ ਦਰਬਾਰ।
ਪੌਰ ਦਰਸ਼ਨੀ ਆਇ ਕੈ, ਸਿਰ ਧਰਿ ਨਮਹਿਂ ਉਦਾਰ[1] ॥੩੨॥
ਕਰਜੋ ਹਕਾਰਨਿ ਹਯ ਬਲੀ, ਆਯੋ ਤਹਿਂ ਤਤਕਾਲ।
ਆਰੋਹਨਿ ਸਤਿਗੁਰੁ ਭਏ, ਧਨੁਖ ਕਠੋਰ ਸੰਭਾਲਿ ॥੩੩॥
ਚੰਚਲ ਬਲੀ ਤੁਰੰਗ ਬਹੁ, ਕੀਮਤਿ ਜਿਸ ਕੀ ਲਾਖ।
ਗੁਰੁ ਮਨ ਸੋਂ ਲਯ ਲੀਨਿ ਹੁਇ[1], ਚਲਤਿ ਜਥਾ ਅਭਿਲਾਖ ॥੩੪॥
ਗੋਲ[1] ਚਮੂੰ ਕੋ ਸੰਗਿ ਲੈ, ਹੋਇ ਗੁਰੂ ਸਵਧਾਨ।
ਚਾਹਤਿ ਭੇ ਸੰਗ੍ਰਾਮ ਕੋ, ਗਏ ਰਾਮਸਰ ਥਾਨ

[1]ਭਾਵ ਜੰਗ ਦਾ ਅਰੰਭ ਤੁਸਾਂ ਕੀਤਾ ਹੈ।

[1]ਭਾਵ ਗੁਰੂ ਜੀ।

[1]ਗੁਰੂ ਜੀ ਦੇ ਮਨ ਨਾਲ ਤਦਾਕਾਰ ਹੋਕੇ।

[1]ਜੱਥਾ।

॥੩੫॥
ਕਰੀ ਸੰਭਾਰਿ ਪ੍ਰਵਾਰ ਕੀ, ਸ਼੍ਰੀ ਸਤਿਗੁਰੁ ਤਿਸਿ ਕਾਲ।
-ਇਕਿ ਵੀਰੋ ਕੀ ਸੁਧਿ ਨਹੀਂ, ਔਰ ਸਕਲ ਹੈਂ ਨਾਲ ॥੩੬॥
ਗੁਡੀਯਾ ਰਹੀ ਸੰਭਾਲਤੀ, ਬੀਬੀ ਬੀਚ ਅਗਾਰ।
ਰਾਖਤਿ ਪ੍ਰਾਨਨਿ ਜਯੋਂ ਜਿਨ੍ਹੈ-, ਐਸੇ ਕਰਯੋ ਬਿਚਾਰ ॥੩੭॥
-ਮਾਤਾ ਸਮੁਝਯੋ ਹੋਇਗੀ, ਦੂਸਰ ਮਾਤਾ ਸੰਗ।
ਯਾਂ ਤੇ ਭੂਲੀ ਸਦਨ ਮੈਂ, -ਲਯਾਵੈ ਕੌਨ ਨਿਸੰਗ ॥੩੮॥
ਸਿੰਘੇ ਪ੍ਰੋਹਤ ਕੋ ਕਹਯੋ, 'ਬਾਬਕ[1] ਸੰਗਿ ਸਿਧਾਰਿ।
ਆਨੋ ਬੀਬੀ ਕੋ ਇਹਾਂ, ਸਫਲੈ ਜਨਮ ਤੁਹਾਰਿ' ॥੩੯॥
ਸ਼੍ਰੀ ਗੁਰੁ ਆਗਯਾ ਤੇ ਚਲੇ, ਹਾਥ ਬੰਦੂਕਨਿ ਧਾਰਿ।
ਸ਼੍ਰੀ ਨਾਨਕ ਸਿਮਰਤਿ ਰਿਦੈ, ਕਾਰਜ ਲਯਾਵਹਿਂ ਸਾਰ ॥੪੦॥
ਦਈ ਨਿਸ਼ਾਨੀ ਸਿਮਰਨੀ, ਕਹਯੋ 'ਜਿ ਹੁਇ ਭਟ ਭੇਰਿ।
ਤੁਪਕ ਅਵਾਜ਼ ਕਰੀਜਏ[1], ਪਠਹਿਂ ਬੀਰ ਬਿਨੁ ਦੇਰਿ ॥੪੧॥
ਘਿਰਿਬੇ ਤੇ ਚੌਕਸ ਰਹਹੁ, ਦਾਵ ਘਾਵ ਕਰਿ ਜਾਇ।
ਬੀਰ ਸਹਾਇਕ ਸਭਿ ਖਰੇ, ਸੁਨਤਿ ਸ਼ੀਘ੍ਰਤਾ ਆਇਂ[1]' ॥੪੨॥
ਦੋਨਹੁਂ ਜੋਧਾ ਧੀਰ ਧਰਿ, ਗਏ ਤੁਰੰਗ ਧਵਾਇ।
ਸਤਿਗੁਰੁ ਕਰਤਿ ਪ੍ਰਤੀਖਨਾ[1], ਖਰੇ ਭਏ

[1]ਰਬਾਬੀ ਦਾ ਨਾਮ ਹੈ।

[1]ਬੰਦੂਕ ਦੀ ਆਵਾਜ਼ ਕਰਨੀ।

[1]ਆਵਣਗੇ (ਤੁਹਾਡੀ ਸਹਾਇਤਾ ਨੂੰ)।

[1]ਉਡੀਕ।

ਤਿਸਿ ਥਾਇਂ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮਿ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

## ੮. [ਬੀਬੀ ਵੀਰੋ ਜੀ ਨੂੰ ਲਿਆਂਦਾ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਇਤਿ ਸਤਿਗੁਰ ਇਹ ਬਿਧਿ ਕਰੀ,
ਨਿਕਸੇ ਮੰਦਿਰ ਛੋਰਿ।
ਉਤ ਲਸ਼ਕਰ ਸਭਿ ਝੁਕ ਪਰਜੋ, ਜੰਗ ਲੋਹਗੜ੍ਹ ਘੋਰ[1] ॥੧॥

ਚੌਪਈ:

ਸ਼ਲਖ ਤੁਫੰਗਨਿ ਬ੍ਰਿੰਦ ਚਲਾਈ।
ਬੀਚਿ ਲੋਹਗੜ ਮਾਰਿ ਮਚਾਈ।
ਇਤਿ ਉਤਿ ਘੇਰਿ ਲੀਨਿ ਜਬਿ ਗਾਢੇ।
ਦਾਰੁਨ ਜੰਗ ਮਚਜੋ ਰਿਸ ਬਾਢੇ ॥੨॥
ਅਲਪ ਭੀਤ ਚਹੁ ਦਿਸ਼ਿ ਮਹਿਂ ਤਾਂਹਿ।
ਓਟਾ ਹਿਤ ਬਚਾਵ ਕੁਛ ਨਾਂਹਿ[1]।
ਕੇਤਿਕ ਚਿਰ ਸੋ ਲਰੇ ਜੁਝਾਰੇ।
ਨੇਰੇ ਢੁਕਿ ਲੀਨਿਸਿ ਸਭਿ ਮਾਰੇ ॥੩॥
ਅੰਤ ਸਮੈਂ ਕਰਵਾਰ ਪ੍ਰਹਾਰੈਂ[1]।
ਹਤੇ ਅਨੇਕ ਕਹਾਂ ਲਗ ਮਾਰੈਂ।
ਗਿਰੇ ਜੂਝ ਕਰਿ ਜੰਗ ਮਝਾਰਾ।
ਇਮਿ ਜਬਿ ਲਰਤਿ ਲੋਹਗੜ੍ਹ ਮਾਰਾ ॥੪॥
ਅਧਿਕ ਅੰਧੇਰਾ ਦ੍ਰਿਸ਼ਟਿ ਨ ਪਰੈ।
ਜਾਨਜੋ ਇਹਾਂ ਨ ਕੋ ਅਬਿ ਅਰੈ।
ਸਤਿਗੁਰੁ ਕੇ ਮਹਿਲਨਿ ਕੋ ਗਏ।
ਕਿਤਿਕ ਸੁਧਾਸਰ ਦਿਸ਼ਿ ਕੇ ਅਏ ॥੫॥
ਸੂੰਨੋ ਹੇਰਿ ਪ੍ਰਵੇਸ਼ੇ ਜਾਈ।
ਕੋਸ਼ਟ ਭਰੇ ਪਰੇ ਜੁ ਮਿਠਾਈ।
ਹੁਤੇ ਛੁਧਾਤੁਰ ਤੁਰਕ ਘਨੇਰੇ।
ਲਵਪੁਰਿ ਅਚਜੋ ਚਢੇ ਜਿਸ ਬੇਰੇ ॥੬॥
ਲੇ ਲੇ ਕਰਿ ਬਿਸਾਲ ਪਕਵਾਨ।
ਹਰਖਤਿ ਹੋਤਿ ਲਗੇ ਮਿਲਿ ਖਾਨਿ।
ਅਪਰਨਿ ਕੋ ਬੁਲਾਇ ਢਿਗਿ ਲੇਤਿ।

[1]ਭਜਾਨਕ (ਮਚ ਗਿਆ)।

[1]ਬਚਾਉ ਵਾਸਤੇ ਕੁਛ ਨਹੀਂ ਸੀ।

[1]ਤਲਵਾਰ ਮਾਰਦੇ ਹਨ।

'ਖਾਨਾ ਖਾਹੁ' ਆਪਿ ਤਹਿਂ ਦੇਤਿ ॥੭॥
'ਗੁਰੁ ਨਹਿਂ ਇਹਾਂ ਭਾਜਿ ਕਰਿ ਗਯੋ।
ਪਰਜੋ ਸਮਾਜ ਲੁਟਜੋ ਸਭਿ ਲਯੋ।'
ਇਮਿ ਸਗਰੇ ਪੁਰਿ ਮਹਿਂ ਫਿਰਿ ਗਏ।
ਖੋਜਤਿ ਫਿਰਹਿਂ ਨ ਕਿਤ ਦ੍ਰਿਸ਼ਟਏ ॥੮॥
ਧਰਜੋ ਹਰਖ ਤੁਰਕਨਿ -ਬਿਨੁ ਲਰੇ।
ਫਤੇ ਲਈ ਬਿਨੁ ਮਾਰੇ ਮਰੇ-।
ਇਮਿ ਨਹਿਂ ਜਾਨਤਿ ਮੂਰਖ ਕਾਚੇ।
-ਪ੍ਰਾਤਿ ਹੋਤ ਲੌ ਹਮ ਹੈਂ ਬਾਚੇ- ॥੯॥
ਪਸਰੀ ਸੈਨਿ ਸੁਧਾਸਰ ਤੀਕਾ।
ਫਿਰਹਿਂ ਤਿਮਰਿ ਮਹਿਂ, ਦਿਖਤਿ ਨ ਨੀਕਾ।
ਭੂਲੇ ਬਿਚਰਤਿ ਉਚੇ ਬੋਲਤ੍ਿ।
ਬੀਥਿਨਿ ਬਿਖੈ ਬ੍ਰਿੰਦ ਭਟ ਡੋਲਤਿ ॥੧੦॥
ਇਤਨੇ ਮਹਿਂ ਦੋਨਹੁ ਗੁਰੁ ਸੂਰੇ।
ਬਾਬਕ ਅਰ ਸਿੰਘਾ ਰਿਸ ਪੂਰੇ।
ਬੀਬੀ ਕੇਰਿ ਮਹਿਲ ਤਰ ਗਏ।
ਜੋ ਸੋਚਤਿ ਬੈਠੀ ਦੁਖ ਮਏ ॥੧੧॥
ਬਹੁ ਬਿਧਿ ਚਿਤਵਤਿ ਰਿਦੇ ਬਿਚਾਰੀ।
ਤਰੇ ਥਿਰੇ ਲੇ ਨਾਮ ਪੁਕਾਰੀ।
'ਆਵਹੁ ਸ਼ੀਘ੍ਰ ਗੁਰੂ ਸਿਮਰੰਤੇ।
ਕਜੋਂ ਕਰਿ ਬੈਠੀ ਹੋਇ ਨਿਚਿੰਤੇ' ॥੧੨॥
ਨਹਿਂ ਪਤਿਯਾਵਤਿ ਪਤਾ ਨ ਪਾਵੈ[1]।
-ਸ਼ੱਤ੍ਰ ਸੈਨ ਨਹਿਂ ਗਹਿ ਲੇ ਜਾਵੈ-।
'ਹੋ ਤੁਮ ਕੌਨ?' ਬੂਝਨਾ ਕੀਨੀ।
'ਜਬਿ ਲੌ ਨੀਕੇ ਲੇਉਂ ਨ ਚੀਨੀ ॥੧੩॥
ਤਬਿ ਲੌ ਨਹੀਂ ਕਿਵਾਰ ਉਘਾਰੌਂ।
ਬੈਠੀ ਇਹਾਂ ਪ੍ਰਾਨ ਹਨਿ ਡਾਰੌਂ।
'ਸਿੰਘੇ ਤਬਹਿ ਸਿਮਰਨੀ ਦੀਨਿ।

[1]ਭਰੋਸਾ ਨਹੀਂ ਰੱਖਦੀ ਜਿਤਨਾ ਚਿਰ ਪਤਾ ਨਹੀਂ ਪਾ ਲੈਂਦੀ।

'ਇਹੁ ਗੁਰੁ ਕਰ ਕੀ ਲੇਵਹੁ ਚੀਨਿ'
॥ ੧੪ ॥
ਦੀਪਕ ਕੇ ਪਰਕਾਸ਼ ਨਿਹਾਰੀ[1]।
ਭਈ ਰਿਦੇ ਮਹਿਂ ਆਨੰਦ ਭਾਰੀ।
ਜਬੈ ਨਿਸ਼ਾਨੀ ਪਿਤ ਨਿਰਖਾਏ[1]।
ਉਤਰਿ ਅਗਾਰ ਕਿਵਾਰ ਬਿਲਾਏ[1]
॥ ੧੫ ॥
ਤਬਿ ਚਢਾਇ ਚਾਲੇ ਜੁਗ ਬੀਰ।
ਸਨੈ ਸਨੈ ਹਯ ਕੀ ਗਤਿ ਧੀਰ।
ਸੈਨਾ ਆਗੈ ਮੁਗ਼ਲ ਪਠਾਨੀ।
ਇਤਿ ਉਤਿ ਫਿਰਤਿ ਮਨਹੁਂ ਬਵਰਾਨੀ
॥ ੧੬ ॥
ਆਇ ਸੁਧਾਸਰ ਤਟ ਲਗਿ ਫਿਰੇ।
ਫਤੇ ਜਾਨਿ ਮਨ ਆਨੰਦ ਭਰੇ।
ਪੌਰ ਦਰਸ਼ਨੀ ਘੋਰਾ ਖਰਜੋ।
ਉਤਰਜੋ ਮੁਗ਼ਲ ਬੀਰ ਤਹਿਂ ਥਿਰਜੋ
॥ ੧੭ ॥
ਇਹ ਦੋਨਹੁਂ ਆਵਤਿ ਤਿਸ ਜਾਨੇ।
ਹਯ ਪਗ ਧਰਿ ਧਰਿ ਸ਼ਬਦ ਉਠਾਨੇ[1]।
ਚਮਕ ਮੁਗ਼ਲ ਤਬਿ ਤੋਮਰ ਗਹਜੋ।
'ਅਹੋ ਕੌਨਿ ਤੁਮ?' ਬਲ ਭਰ ਕਹਜੋ
॥ ੧੮ ॥
ਬਾਬਕ ਭਨਜੋ 'ਆਪਨੇ ਭਾਈ।
ਥਿਰੇ ਰਹੋ ਰਾਖਹੁ ਤਕਰਾਈ।
ਖੋਜਤਿ ਗੁਰੁ ਕੋ ਬਿਚਰਤਿ ਸਾਰੇ।
ਤੁਮ ਨੇ ਅਬਿ ਲੌ ਨਹੀਂ ਨਿਹਾਰੇ?'
॥ ੧੯ ॥
ਇਮ ਕਹਿ ਚਲੇ ਜਾਤਿ ਅਗੁਵਾਏ।
ਮੁਗ਼ਲ ਬਰੋਬਰ ਕੋ ਜਬਿ ਆਏ।
ਚਰਜੋ ਖਰੋ ਸਾਯੁਧ ਸਵਧਾਨਾ।
ਤਬਿ ਸਿੰਘੇ ਮਨ ਐਸੇ ਜਾਨਾ ॥ ੨੦ ॥
-ਚਮੂੰ ਇਹਾਂ ਲਗ ਪਸਰੀ ਸਾਰੇ।

[1]ਬੀਬੀ ਨੇ ਮਾਲਾ) ਦੇਖੀ।

[1]ਦੇਖੀ।

[1]ਘਰੋਂ ਉਤਰ ਕੇ ਬੂਹਾ ਖੋਲ੍ਹਿਆ।

[1]ਘੋੜੇ ਦੇ ਪੈਰ ਧਰਤੀ ਤੇ ਧਰਨ ਦੀ ਆਵਾਜ਼ ਉਠੀ।

ਹੋਇ ਨ ਅਸ ਭਿਰ ਪਰਹਿਂ ਅਗਾਰੇ-।
ਔਚਕ ਹਯ ਕੀ ਬਾਗ ਉਚਾਈ।
ਕਰ੍ਯੋ ਤੇਜ ਕੁਛ ਚਲ੍ਯੋ ਪਲਾਈ ॥੨੧॥
ਬੀਬੀ ਕੇ ਪਗ ਭੂਖਨ ਛਨਕੇ।
ਚਲਤਿ ਬੇਗ ਤੇ ਮਿਲਿ ਮਿਲਿ ਠਨਕੇ[1]।  [1]ਆਪੋ ਵਿਚ ਖਹਿ ਕੇ ਖੜਕ ਪਏ।
ਤਿਨ ਕੋ ਸ਼ਬਦ ਮੁਗ਼ਲ ਸੋ ਸੁਨਿ ਕੇ।
ਰੌਰਾ ਕਰ੍ਯੋ ਊਚ ਬਚ ਭਨਿਕੇ ॥੨੨॥
'ਆਵਹੁ ਧਾਇ ਸੁਭਟ ਹਮ ਸੰਗੀ।
ਹੁਇ ਸੁਚੇਤ ਬਨ ਤੇਜ਼ ਤੁਰੰਗੀ[1]।  [1]ਘੋੜੇ ਤੇਜ਼ ਕਰਕੇ।
ਦੁਸ਼ਮਨ ਬਿਚ ਤੇ ਜ਼ਾਤਿ ਪਲਾਏ।
ਗੁਰੂ ਕਬੀਲੇ ਲੇਤਿ ਲੰਘਾਏ ॥੨੩॥
ਰੋਕਹੁ, ਜੇ ਲੇਨੋ ਹੈ ਬਾਜ।
ਨਤੁ ਮਿਲ ਜੈ ਹੈ ਅਪਨ ਸਮਾਜ[1]।'  [1]ਅਪਣੇ ਸਾਥੀਆਂ ਨਾਲ ਜਾ ਮਿਲੂ।
ਏਵ ਪੁਕਾਰਤਿ ਮੂਰਖ ਮਾਨੀ[1]।  [1]ਹੰਕਾਰੀ।
ਹਯ ਕੋ ਪ੍ਰੇਰਤਿ ਭਾ ਅਗੁਵਾਨੀ ॥੨੪॥
'ਜਾਨਿ ਨ ਦੇਉਂ ਦੁਬੇਲਾ ਤੋਹੀ[1]।  [1]ਤੁਹਾਨੂੰ ਦੋਹਾਂ ਨੂੰ। [ਪੰਜਾਬੀ-ਦੁਬੇਲਾ = ਘੋੜਾ ਜਿਸਦੀ ਪਿੱਠ ਤੇ ਦੋ ਅਸਵਾਰ ਹੋਣ]
ਉਤਰਿ ਛੋਰ ਅਬਿ ਸੁਟਿਬੇ† ਹੋਹੀ[1]।'  [1]ਉਤਰ ਪਓ, ਛੋੜ (ਘੋੜੇ ਨੂੰ) ਨਹੀਂ ਤਾਂ ਹੇਠਾਂ ਸੁੱਟ ਲਵਾਂਗਾ (ਤੋਮਰ ਮਾਰ ਕੇ)। †ਪਾ:-ਸੁਚਬੋ।
ਤੀਖਨ ਤੋਮਰ ਹਾਥ ਉਭਾਰਾ।
ਕਰਤਿ ਨੇਰ ਚਾਹਸਿ ਤਬਿ ਮਾਰਾ ॥੨੫॥
ਨਿਜਿ ਤੁਰੰਗ ਕੋ ਹਤਿ ਕਰ ਚਾਬਕ।
ਸਿੰਘੇ ਕਹ੍ਯੋ 'ਪਿਖਹਿਂ ਕਿਯਾ ਬਾਬਕ!
ਆਵਤਿ ਦੁਸ਼ਟ ਚਲ੍ਯੋ ਮਮ ਓਰਾ।
ਮੇਰੋ ਅਹੈ ਦੁਬੇਲਾ ਘੋਰਾ[1] ॥੨੬॥  [1]ਦੋ ਸਵਾਰਾਂ ਹੇਠ ਦਾ ਘੋੜਾ।
ਤੁਪਕ ਤਾਪ[1] ਤਿਹ ਧਰਿ ਕਰਿ ਧੀਰ।  [1]ਬੰਦੂਕ ਨੂੰ ਤਪਾ ਕੇ (ਭਾਵ ਪਲੀਤਾ ਦਾਗ ਕੇ)।
ਹਤਹੁ ਰਿਦਾ ਦਿਢ ਹ੍ਵੈ ਕਰਿ ਬੀਰ।
ਇਸ ਕੋ ਮਾਰਿ ਨਿਵਾਰਨਿ ਕਰੀਅਹਿ।
ਅਪਰ ਨ ਅਪਨੇ ਨਿਕਟਿ ਨਿਹਰੀਅਹਿ'
॥੨੭॥
ਸੁਨਿ ਬਾਬਕ ਤਬਿ ਤਯਾਰ ਤੁਫੰਗ[1]।  [1]ਬੰਦੂਕ ਜੋ ਪਹਿਲਾਂ ਭਰੀ ਹੋਈ ਸੀ।
ਲਖ੍ਯੋ ਚਲਤਿ ਹਯ ਖਰਕੇ ਸੰਗ[1]।  [1]ਚਲਦੇ ਘੋੜੇ ਦੇ ਖੜਾਕ ਨਾਲ ਜਾਣਿਆਂ (ਕਿ ਵੈਰੀ ਕਿੱਥੇ ਕੁ ਹੈ)।

ਘਨੇ ਤਿਮਰ ਤੇ ਦੀਖਹਿ ਥੋਰਾ।
ਤਊ ਸ਼ਬਦ ਕੀ ਓਰ ਸੁ ਜੋਰਾ ॥੨੮॥
ਹਯ ਕੁਦਾਇ ਕਰਿ ਨਿਕਟਿ ਪਹੂਚਾ।
'ਖਰੋ ਹੋਹੁ ਅਬਿ ਰਹੈਂ ਨ ਸੂਚਾ।'
ਸੁਨਿ, ਸਨਮੁਖ ਨੇਜਾ ਕਰ, ਆਯੋ[1]।
ਨਿਕਟਿ ਹੋਇ ਕਰਿ ਚਹਤਿ ਚਲਾਯੋ ॥੨੯॥

[1]ਉਹ ਵੈਰੀ) ਆਇਆ।

ਤਬਿ ਬਾਬਕ ਨੇ ਭੰਡਿ ਪਲੀਤਾ[1]।
ਹਤਜੋ ਦੁਸ਼ਟ ਕੇ ਹੁਇ ਨਿਰਭੀਤਾ।
ਲਗੀ ਦੁਗੁਲਕਾਂ ਛੁਟਿ ਕਰਿ ਛਾਤੀ।
ਹਯ ਤੇ ਉਛਰਯੋ ਧਰਾ ਪਪਾਤੀ[1] ॥੩੦॥

[1]ਪਲੀਤਾ ਦਾਗਿਆ।

[1]ਡਿੱਗ ਪਿਆ ਧਰਤੀ ਤੇ।

ਮਨਹੁੰ ਮਤੰਗ ਸ਼ੇਰ ਨੈ ਮਾਰਾ।
ਕਿਧੌਂ ਗਾਜ ਤੇ[1] ਗਿਰਜੋ ਮੁਨਾਰਾ।
ਕੈ ਸਮੂਲ ਬ੍ਰਿਛ ਬਾਯੂ ਡਾਰਾ।
ਬਹਜੋ ਰੁਧਰ ਘਾਯ ਸੁ ਭਭਕਾਰਾ[1] ॥੩੧॥

[1]ਬਿਜਲੀ ਨਾਲ।

[1]ਭਕ ਭਕ ਕਰਕੇ ਜ਼ਖ਼ਮ ਤੋਂ ਲਹੂ ਚਲਿਆ।

ਛੁਟਜੋ ਤੁਰੰਗ ਧਾਇ ਕਿਤ ਗਯੋ।
'ਹਾਇ ਹਾਇ' ਬੋਲਤਿ ਮ੍ਰਿਤੁ ਭਯੋ।
ਨ੍ਰਿਭੈ ਹੋਇ ਕਰਿ ਚਲੇ ਅਗਾਰੀ।
ਦੂਰ ਰਹੀ ਸੈਨਾਂ ਰਿਪੁ ਭਾਰੀ ॥੩੨॥
ਸਤਿਗੁਰ ਕੋ ਇਤਿ ਹੀ ਦਿਸ਼ ਧਜਾਨ।
ਸੁਨੀ ਅਵਾਜ਼ ਤੁਪਕ ਕੀ ਕਾਨ।
ਨਿਜ ਸੁਭਟਨਿ ਸੋਂ ਗਿਰਾ ਉਚਾਰੀ।
'ਲਿਹੁ ਸੁਧ ਤੂਰਨ ਹੋਇ ਅਗਾਰੀ ॥੩੩॥
ਦੋਨਹੁ ਬੀਰ ਨਹੀਂ ਘਿਰਿ ਜਾਇੰ।
ਤੁਰਕ ਫਿਰਤਿ ਇਤ ਉਤ ਸਮੁਦਾਇ।'
ਪੈਂਦੇਖਾਨ ਹੁਕਮ ਸੁਨਿ ਚਲਜੋ।
ਸੂਰਨ ਕੋ ਗਨ ਤੂਰਨ ਮਿਲਜੋ ॥੩੪॥
ਤੁਪਕ ਤਜਾਰ ਕਰਿ ਭੇ ਸਮੁਹਾਈ।
ਤੁੰਦਿ ਤੁਰੰਗਨਿ ਚਲੇ ਧਵਾਈ।
ਜਹਿਂ ਲਗ ਦੋਨਹੁ ਮਿਲੇ ਨ ਬੀਰ।
ਤਹਿਂ ਲਗ ਜਾਹਿਂ ਚੀਰ ਅਰਿ ਭੀਰ

॥੩੫॥
ਇਮ ਗੁਰ ਕੋ ਦਲ ਜਬਿ ਉਮਡਾਯੋ।
ਤਬਿ ਲਗ ਸਿੰਘਾ ਬਾਬਕ ਆਯੋ।
ਸਰਬ ਹਕੀਕਤ ਭਈ ਸੁਨਾਈ।
'ਸਾਧ ਸਾਧ' ਸੁਨਿ ਗੁਰੂ ਅਲਾਈ
॥੩੬॥
ਭਏ ਨਿਹਾਲ ਅਨੰਦ ਸਮੁਦਾਈ।
ਹਲਤਿ ਪਲਤਿ ਮਹਿਂ ਰਹੇ ਸਹਾਈ†।

†ਪਾ:-ਸਦਾਈ।

ਤਬਿ ਲੌ ਪਹਿਰ ਰਾਤਿ ਰਹਿ ਗਈ।
-ਮਚਹਿ ਜੰਗ- ਗੁਰ ਉਰ ਲਖਿ ਲਈ
॥੩੭॥
-ਯਾਂ ਤੇ ਸਭਿ ਪਰਵਾਰ ਸਿਧਾਰੈ।
ਰਹਿਂ ਨਰ ਨਿਕਟਿ ਜਿ ਸ਼ਸਤ੍ਰਨਿ ਧਾਰੈਂ-।
ਇਮ ਬਿਚਾਰਿ ਗੁਰ ਬਾਕ ਉਚਾਰਾ।
'ਗੋਇੰਦਵਾਲ ਚਲਨਿ ਨਿਰਧਾਰਾ
॥੩੮॥
ਹੋਤਿ ਪ੍ਰਾਤਿ ਲਗ ਚਲਹੁ ਝਬਾਲ।
ਸਪਤ ਕੋਸ ਪਰ ਗ੍ਰਾਮ ਬਿਸਾਲ।
ਲਾਵਾ ਫੇਰਨ ਕੋ ਦਿਨ ਆਜੂ।
ਉਤਰਿ ਕਰਹੁ ਸਭਿ ਬਜਾਹ ਸਮਾਜੂ
॥੩੯॥
ਸਰਪੀ ਸਿਤਾ ਆਦਿ ਵਥੁ ਸਾਰੀ।
ਕਰਿ ਖਰੀਦ ਰਚੀਯਹਿ ਸਭਿ ਤਜਾਰੀ।
ਅਪਰ ਨ ਚਿੰਤਾ ਚਿਤ ਮਹਿਂ ਕਰੋ।
ਹੋਨਿਹਾਰ ਇਮ ਹੀ ਉਰ ਧਰੋ ॥੪੦॥
ਹਮ ਭੀ ਪਹੁੰਚਹਿਂਗੇ ਤਿਸ ਕਾਲਾ।
ਫੇਰੇ ਫੇਰਹਿਂ ਗ੍ਰਾਮ ਝਬਾਲਾ।'
ਸਭਿ ਕੁਟੰਬ ਇਤ ਭੋਜਨ ਕਰਜੋ।
ਪੁਨ ਕੌਲਾਂ ਕੇ ਸੰਗ ਉਚਰਜੋ ॥੪੧॥
'ਪੁਰਿ ਕਰਤਾਰ ਬਸਹੁ ਅਬਿ ਜਾਇ।
ਜਬਿ ਲਗ ਹਮ ਨ ਮਿਲਹਿਂ ਢਿਗ ਆਇ।
ਈਹਾਂ ਸੰਗ ਨ ਬਨਹਿਂ ਬਿਚਾਰ।

ਪਰਹਿ ਜੁੱਧ ਜੋਧਾ ਬਰਿਆਰਿ[1]' ॥੪੨॥

[1]ਬਲ ਵਾਲਿਆਂ ਨਾਲ।

'ਮਿਲਹੁ ਸ਼ੀਘ੍ਰ' ਕਹਿ ਬੰਦਨ ਧਾਰੀ।
ਕਛੁ ਨਰ ਲੇ ਕਰਿ ਪੰਥ ਪਧਾਰੀ।
ਜਾਇ ਪ੍ਰਵੇਸ਼ੀ ਪੁਰਿ ਕਰਤਾਰਿ।
ਗੁਰ ਕੀ ਚਿੰਤਾ ਰਿਦੇ ਮਝਾਰ ॥੪੩॥
ਇਤ ਦਮੋਦਰੀ ਆਦਿ ਕੁਟੰਬ।
ਪਰੇ ਪੰਥ ਚਲਿ ਤਜਾਗ ਬਿਲੰਬ।
ਦੁਖਤਿ ਬਿਸਾਲ ਸਚਿੰਤਾ ਤ੍ਰਾਸ।
ਪਿਖਿ ਕੁਸੂਤ ਲੇ ਦੀਰਘ ਸ੍ਵਾਸ ॥੪੪॥
ਏਕ ਜਾਮ ਮਹਿਂ ਪਹੁੰਚੇ ਜਾਈ।
ਤਬਿ ਲੌਂ ਉਦੇ ਭਯੋ ਦਿਨਰਾਈ।
ਤਿਨ ਪੀਛੇ ਗੁਰ ਗਿਰਾ ਉਚਾਰੀ।
'ਗਮਨਹੁਂ ਸਿੱਖ ਬਰਾਤ ਅਗਾਰੀ ॥੪੫॥
ਇਤ ਆਵਤਿ ਕੋ ਦੇਹੁ ਹਟਾਇ।
ਗ੍ਰਾਮ ਝਬਾਲ ਤਿਨਹੁਂ ਲੇ ਜਾਇ।'
ਸੁਨਤਿ ਗਯੋ ਸਿਖ ਹਯ ਕੋ ਪ੍ਰੇਰਾ।
ਜਿਤਿ ਬਰਾਤ ਕੋ ਆਵਨ ਹੇਰਾ ॥੪੬॥
ਇਮਿ ਕਰਿ ਸਤਿਗੁਰ ਭਏ ਨਿਸੰਗ।
ਉਠੀ ਚੌਂਪ ਚਿਤ ਕਰਿਬੇ ਜੰਗ।
ਸਰਬ ਸੂਰ ਠਾਂਢੇ ਸਵਧਾਨਾ।
ਚਾਹਤਿ ਤੁਰਕਨ ਕੇ ਹਨਿ ਪ੍ਰਾਨਾ ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਜੁੱਧ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

## ੯. [ਲੋਹਗੜ੍ਹ ਯੁੱਧ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਜਿਤਿ ਕਿਤਿ ਕਰਿ ਪਰਵਾਰ ਨਿਜ, ਉਚਿਤ ਜੰਗ ਕੇ ਹੋਇ[1]।

ਭਏ ਨਿਸੰਸੈ ਲਰਨ ਕੋ, ਰਿਸੇ ਬੀਰ ਸਭਿ ਕੋਇ[1] ॥੧॥

[1]ਭਾਵ ਪਰਿਵਾਰ ਨੂੰ ਜੁੱਧ ਭੂਮੀ ਤੋਂ ਲਾਂਭੇ ਕਰਕੇ ਜੰਗ ਕਰਨ ਲਈ ਜੋਗ ਹੋਏ = ਬੇਫਿਕਰ ਹੋਕੇ ਲੜਨ ਜੋਗੇ ਹੋ ਗਏ।

[1]ਸਾਰੇ।

ਰਸਾਵਲ ਛੰਦ:

ਉਦੈ ਚੰਦ ਹੋਵਾ।

ਗੁਰੂ ਗੈਨ ਜੋਵਾ[1]।

ਕਛੂ ਭਾ ਪ੍ਰਕਾਸ਼ਾ।

ਦਿਖਯੋ ਆਸ ਪਾਸਾ ॥੨॥

[1]ਅਕਾਸ਼ ਦੇਖਿਆ।

ਨਿਦੇਸੰ ਬਖਾਨੀ[1]।

'ਜਿਤੇ ਸੂਰ ਮਾਨੀ[1]।

ਲਰੋ ਜਾਇ ਆਗੇ।

ਮਹਾਂ ਕ੍ਰੋਧ ਪਾਗੇ' ॥੩॥

[1]ਆਗਿਆ ਕਹੀ, ਹੁਕਮ ਕੀਤਾ।

[1]ਜਿਤਨੇ ਸੂਰਮੇ ਬਹਾਦਰ ਹਨ।

ਗੁਰੂ ਕੇ ਪ੍ਰਚਾਰੇ[1]।

ਚਲੇ ਬੀਰ ਭਾਰੇ।

ਅਹੈ ਨਾਮ -ਭਾਨੂ-।

ਚਮੂੰ ਨਾਥ ਜਾਨੂ[1] ॥੪॥

[1]ਵੰਗਾਰੇ ਹੋਏ।

[1]ਸੈਨਾਪਤਿ ਜਾਣੋ।

ਲਈ ਸੈਨ ਸੰਗਾ।

ਧਵਾਏ ਤੁਰੰਗਾ।

ਤੁਫੰਗੈਂ ਸੰਭਾਰੀ।

ਸੁ ਧੌਂਸਾ ਧੁਕਾਰੀ ॥੫॥

ਬਜੀ ਬੰਬ ਦੀਹਾ[1]।

ਸੁਨੀ ਦੂਰ ਜੀਹਾ[1]।

ਪਹੂੰਚੇ ਅਗਾਰੀ।

ਰਿਸੇ ਸੂਰ ਭਾਰੀ ॥੬॥

[1]ਭਾਰੀ ਡੰਕਾ।

[1]ਦੂਰ ਸੁਣੀ ਜਾਂਦੀ ਹੈ। (ਅ) ਜੀਵਾਂ ਨੂੰ।

ਤੁਫੰਗੈਂ ਚਲਾਈ।

ਸੁ ਨਾਦੰ ਉਠਾਈ।

ਮੁਖੰ 'ਮਾਰ ਮਾਰਾ।'

ਕਰੀ ਏਕ ਬਾਰਾ ॥੭॥

ਸੁਨਜੋ ਸ਼ਾਹ ਸੈਨਾ।
ਜੁ ਹੈ ਬੀਚ ਐਨਾ[1]।
ਸੁ ਮੰਚੇ ਡਸਾਏ।
ਪਰੇ ਨੀਂਦ ਪਾਏ ॥੮॥
ਸੁਨੇ ਤੇ ਨਗਾਰਾ।
ਉਠੇ ਕੋਪ ਧਾਰਾ।
'ਗੁਰੂ ਨਾ ਪਲਾਯੋ[1]।
ਅਬੈ ਕੋਪ ਆਯੋ[1] ॥੯॥
ਕਰੋ ਬੇਗ ਤਜਾਰੀ।'
ਚਢੇ ਬੀਰ ਬਾਰੀ।
ਪੁਰੀ ਛੋਰਿ ਚਾਲੇ।
ਧਰੇ ਤੇਗ਼ ਢਾਲੇ ॥੧੦॥
ਸੁ ਆਏ ਅਗਾਏ।
ਜਹਾਂ ਨਾਦ ਪਾਏ[1]।
ਚਢੇ ਚੰਦ ਛੋਟਾ।
ਅੰਧੇਰੰ ਨ ਮੋਟਾ[1] ॥੧੧॥
ਕਿਤੀ ਦੂਰ ਹੇਰੇ।
ਭਏ ਕਾਨ ਨੇਰੇ।
ਕੜਾ ਕਾੜ ਗੋਰੀ।
ਇਕੰ ਬਾਰ ਛੋਰੀ ॥੧੨॥
ਲਗੀ ਸ਼ੱਤ੍ਰ ਅੰਗਾ।
ਸੰਭਾਰੀ ਤੁਫੰਗਾ।
ਦੁਹੂੰ ਓਰ ਚਾਲੀ।
ਉਠੀ ਜਾਗ ਜ੍ਵਾਲੀ[1] ॥੧੩॥
ਕੜਾ ਕਾੜ ਮਾਚੇ।
ਲਗੇ ਲੋਹ ਆਂਚੇ[1]।
ਫੁਟੇ ਅੰਗ ਜੋਧਾ।
ਗਿਰੇ ਹੀਨ ਬੋਧਾ[1] ॥੧੪॥
ਲਗੇ ਘਾਉ ਘੁਮੇ[1]।
ਲਿਟੇ ਬ੍ਰਿੰਦ ਭੂ ਮੇ।
ਗਿਰਜੋ ਸ਼੍ਰੋਣ ਚਾਲਾ[1]।
ਤੁਰੰਗਾਨਿ ਡਾਲਾ[1] ॥੧੫॥

[1]ਜੋ ਘਰਾਂ ਦੇ ਵਿਚ ਹੈਸੀ।
[1]ਦੌੜਿਆ ਨਹੀਂ ਜੇ।
[1]ਕ੍ਰੋਧ ਕਰਕੇ ਆਯਾ ਹੈ (ਸਾਡੇ ਉਤੇ)।
[1]ਜਿਥੋਂ ਆਵਾਜ਼ ਆਉਂਦੀ ਸੁਣੀ ਸੀ।
[1]ਮੋਟਾ (ਭਾਵ ਗਾੜ੍ਹਾ) ਅੰਧੇਰਾ ਨਹੀਂ ਸੀ।
[1]ਅਗਨੀ ਭੜਕ ਉਠੀ।
[1]ਲੋਹਾ ਗਰਮ ਹੋਯਾ।
[1]ਬੇਸੁਧ ਹੋਕੇ।
[1]ਜ਼ਖਮੀ ਹੋ ਚੱਕਰ ਖਾਕੇ।
[1]ਡਿਗਿਆਂ ਦਾ ਲਹੂ ਚੱਲ ਪਿਆ।
[1]ਘੋੜੇ ਬੀ (ਮਰਕੇ) ਡਿੱਗੇ। (ਅ) (ਬਾਕੀਆਂ ਨੇ) ਘੋੜੇ

ਅਗੇ ਕੀਤੇ।

ਜਥਾ ਧਾਇ ਆਏ।
ਤਥਾ ਘਾਵ ਘਾਏ[1]।
ਰਹੇ ਠਾਂਢਿ ਫੇਰਾ।
ਗੁਰੂ ਜੋਰ ਹੇਰਾ[1] ॥੧੬॥

[1]ਜ਼ਖਮੀ ਕੀਤੇ।

[1]ਗੁਰੂ ਜੀ ਦਾ ਬਲ ਦੇਖ ਲਿਆ।

ਨਹੀਂ ਪਾਇ ਘਾਲੇ[1]।
ਅਗਾਰੀ ਨ ਚਾਲੇ[1]।
ਮੁਖੰ ਤੋਰਿ ਗੇਰਾ[1]।
ਥਿਰੇ ਤਾਂਹਿ ਬੇਰਾ ॥੧੭॥

[1]ਪੈਰ ਨਾ ਪੱਟਣ ਦਿਤੇ (ਤੁਰਕਾਂ ਨੂੰ)।

[1]ਅਗੇ ਨਾ ਚੱਲ ਸਕੇ।

[1]ਮੂੰਹ ਭੰਨ ਭੰਨ ਕੇ ਡੇਗੇ।

ਮਚ੍ਯੋ ਜੰਗ ਭੀਮੰ।
ਤਜੇ ਨਾਂਹਿ ਸੀਮੰ[1]।
ਬਡੀ ਮਾਰ ਹੋਈ।
ਮਲੇਛੀ ਖਰੋਈ[1] ॥੧੮॥

[1]ਹੱਦ ਨਾ ਛੱਡੀ।

[1]ਖੜੀ ਹੋਈ ਮਲੇਛੀ (ਸੈਨਾ ਤੇ)।

ਤੁਰੰਗੰ ਧਵਾਏ।
ਤੁਫੰਗੰ ਚਲਾਏ।
ਨਿਜੰਗੰ[1] ਬਚਾਏ।
ਇਤੈ ਊਤ ਜਾਏ ॥੧੯॥

[1]ਅਪਣੇ ਅੰਗ।

ਗੁਰੂ ਕੇਰ ਸੂਰੇ।
ਤਬੈ ਕ੍ਰੋਧ ਪੂਰੇ।
ਅਗਾਰੀ ਸੁ ਚਾਲੇ।
ਤੁਫੰਗੈਂ ਸੰਭਾਲੇ ॥੨੦॥

ਦੋਹਰਾ:

ਝਟਪਟ ਭਟ ਲਟ ਪਟ ਲਿਟੇ, ਸਟ ਪਟ ਭੇ ਭਟ ਜੁੱਟ।
ਅਟਕ ਅਟਕ ਕਟਿ ਕਟਿ ਮਿਟੈਂ, ਚਟਪਟ ਕੱਟਾ ਕੁੱਟ[1] ॥੨੧॥

[1]ਗੋਲੀਆਂ ਖਾਕੇ) ਛੇਤੀ ਛੇਤੀ ਸੂਰਮੇ (ਇਕ ਦੂਜੇ ਦੇ) ਹੇਠ ਉਤੇ ਲਿਟ ਗਏ, (ਜੋ) ਸੂਰਮੇ (ਅਗੋਂ ਆ) ਜੁੱਟੇ ਓਹ ਸਟਪਟਾ ਗਏ (ਘਬਰਾ ਕੇ ਖਿਲਬਿਲ ਵਿਚ ਪੈ ਗਏ, ਕੁਛ ਘਬਰਾ ਵਿਚ ਅਗੋਂ ਅੜੇ, ਓਹ) ਅੜ ਅੜ ਕੇ (ਤਲਵਾਰਾਂ ਨਾਲ) ਕਟੇ ਜਾਕੇ ਮਰੇ, ਐਸੀ ਫੁਰਤੀ ਦੀ ਕਟਾਕੁਟ (ਤਲਵਾਰ ਦੀ ਮਾਰ) ਹੋਈ।

ਪਾਧੜੀ ਛੰਦ:

ਜਬਿ ਮਚ੍ਯੋ ਜੰਗ ਦਾਰੁਨ ਮਹਾਂਨ।
ਪਿਖਿ ਮੁਗ਼ਲਸ ਖਾਂ ਤਬਿ ਲੀਨਿ ਜਾਨਿ।
'ਬਹੁ ਲਰੈ ਜੁੱਧ, ਗੁਰ ਨਹਿਂ ਪਲਾਇ।'

ਨਿਜ ਮੁਖੀ ਬੀਰ ਲੀਨੇ ਬੁਲਾਇ ॥੨੨॥
ਸਨਮਾਨ ਸਾਥ ਸਭਿ ਕੋ ਕਹੰਤਿ।
'ਸਾਵਧਾਨ ਖਾਨ ! ਹੂਜੇ ਅਚਿੰਤ।
ਅਬਿ ਕਰਹੁ ਜੁੱਧ ਨਹਿਂ ਮਿਟਹੁ ਬੀਰ।
ਨਹਿਂ ਬਡੀ ਚਮੂੰ ਗੁਰ ਕੇਰਿ ਤੀਰਿ'
॥੨੩॥
ਇਮਿ ਕਹਿ ਪਠਾਨ ਭੇਜੇ ਬਿਲੰਦ।
ਕਰਿ ਤਜਾਰ ਤੁਪਕ ਢਿਗ ਆਇ ਬ੍ਰਿੰਦ।
ਅਰੁ ਰਹਯੋ ਸੁ ਭਾਨੂ ਜਹਿਂ ਬਿਸਾਲ।
ਨਹਿਂ ਤਜਹਿ ਥਾਨ ਰਿਪੁ ਹਨਤਿ ਜਾਲ
॥੨੪॥
ਉਤ ਸ਼ਮਸ ਖਾਨ ਛੋਰੀ ਤੁਫੰਗ।
ਬਹੁ ਆਨਿ ਖਾਨ ਕਰਿ ਅਪਨਿ ਸੰਗ।
ਦੁਹੁਂ ਦਿਸ਼ਨਿ ਬਿਖੈ ਗੁਲਕਾਂ ਲਗੰਤਿ।
ਹੁਇ ਅੰਗ ਭੰਗ ਭੂ ਮੈਂ ਗਿਰੰਤਿ[1] ॥੨੫॥

[1]ਅੰਗ ਟੁਟਦੇ ਹਨ ਤੇ ਧਰਤੀ ਤੇ ਡਿੱਗਦੇ ਹਨ।

ਉਤ ਤੁਰਕ ਨਾਮ ਜਿਹ ਸ਼ਮਸ ਖਾਨ।
ਗੁਰ ਸੁਭਟ ਇਤੈ ਭਾਨੂ ਜੁਆਨ।
ਲਲਕਾਰ ਬੀਰ ਦੁਹੁਂ ਦਿਸ਼ਨਿ ਦੋਇ[1]।

[1]ਦੋਹਾਂ ਤਰਫਾਂ ਤੋਂ ਦੋਵੇਂ।

ਗਨ ਤੁਪਕ ਚਲਾਇੰ ਲਗਿ ਘਾਇ ਸੋਇ[1]
॥੨੬॥

[1]ਲਗਦਿਆਂ ਓਹ ਜ਼ਖਮੀ (ਕਰ ਦੇਂਦੀ ਹੈ)।

ਭੁਜੰਗ ਪ੍ਰਯਾਤ ਛੰਦ:
ਚਲਾਈ ਤੁਫੰਗੈਂ ਦੁਹੂੰ ਓਰ ਢੂਕੇ।
ਮਹਾਂ ਨਾਦ ਹੋਯੋ ਮਿਲੇ ਬੀਰ ਕੂਕੇ।
ਗਿਰੇ ਜਯੋਂ ਮੁਨਾਰੇ ਪਰੇ ਪ੍ਰਾਨ ਖੋਏ।
ਮਨੋ ਭੰਗ ਖੈ ਕੇ ਥਕੇ ਆਨਿ ਸੋਏ ॥੨੭॥
ਪਰੇ ਕੀਨ ਹੱਲਾ ਮਲੇਛੀ ਸੁ ਧਾਈ[1]।

[1]ਮਲੇਛੀ (ਸੈਨਾ) ਧਾਕੇ ਹੱਲਾ ਕਰਕੇ ਆ ਪਈ।

ਇਤ ਮਾਰ ਗੋਰੀਨਿ ਐਸੀ ਮਚਾਈ[1]।

[1]ਇਧਰੋਂ (ਗੁਰੂ ਜੀ ਦੀ ਸੈਨਾ ਨੇ) ਗੋਲੀਆਂ ਦੀ ਐਸੀ ਮਾਰ ਮਚਾਈ।

ਕਿਨੂੰ ਆਨਿ ਨੇਜਾ ਉਭਾਰੇ ਪ੍ਰਹਾਰਾ[1]।

[1]ਉਭਾਰਕੇ ਮਾਰਿਆ।

ਕਿਨੂੰ ਚਾਂਪ ਤੇ ਬਾਨ ਕੋ ਐਂਚਿ ਮਾਰਾ[†]
॥੨੮॥

[†]ਪਾ:-ਬਾਨ ਐਂਚੇ ਪ੍ਰਹਾਰਾ।

ਕ੍ਰਿਪਾਨੈਂ ਲਈ ਧੂਹ ਮਜਾਨੈਂ ਸੁ ਨੰਗੀ।

ਖਿਚੰ ਖੈਂਚ ਬਾਹੈਂ ਭਏ ਬੀਰ ਜੰਗੀ।
ਬਹਜੋ ਸ਼੍ਰੋਣ, ਚੀਰੰ ਗਏ ਭੀਜ ਸਾਰੇ।
ਮਨੋ ਲਾਲ ਬਾਗੇ ਰਿਦੇ ਰੀਝ ਧਾਰੇ[1] ॥੨੯॥

[1]ਪਹਿਨੇ ਹਨ।

ਲਹੂ ਧੂਲ ਰਾਚਜੋ ਭਯੋ ਲਾਲ ਗਾਰਾ।
ਭਈ ਲੋਥ ਪੋਥੈਂ, ਪਰੀ ਧੁਮਿਆਰਾ[1]।

[1]ਰੌਲਾ, ਧੁੱਮ।

ਮਰੇ ਬ੍ਰਿੰਦ ਬਾਜੀ ਲਗੀ ਅੰਗ ਗੋਰੀ।
ਭਿੜੇ ਭੇੜ ਜੋਧਾ ਲਰਾਈ ਨ ਥੋਰੀ ॥੩੦॥
ਕਹਜੋ ਬਾਕ ਭਾਨੂੰ 'ਗੁਰੁ ਅੰਗ ਸੰਗਾ।
ਡਰੋ ਨਾਂਹਿ ਜੋਧਾ! ਲਰੇ ਹ੍ਵੈ ਨਿਸੰਗਾ।
ਟਿਕਜੋ ਜੰਗ ਆਛੋ ਨਹੀਂ, ਜਾਨਿ ਲੀਜੈ[1]।

[1]ਇਕ ਥਾਂ ਤੇ) ਟਿਕਿਆ (ਅੜਿਆ) ਜੰਗ ਚੰਗਾ ਨਹੀਂ (ਭਾਵ-ਦੁਸ਼ਮਨ ਦੇ ਵਾਰ ਰੋਕਣ ਦੀ ਹਾਲਤ ਵਿਚ ਨਾ ਆਓ, ਤੁਸੀਂ ਹੱਲਾ ਕਰੋ)।

ਮਲੇਛਾਨਿ ਪੈ ਦੌਰ ਹੱਲਾ ਕਰੀਜੈ ॥੩੧॥
ਲਰਾਈ ਲਈ ਦੇਖਿ ਜੈਸੀ ਕੀ ਕੀਨੀ[1]।

[1]ਹੇ ਸੂਰਮਿਓਂ) ਜਿਹੋ ਜਿਹੀ ਲੜਾਈ (ਵਾਰ ਰੋਕਣ ਵਿਚ ਤੁਸਾਂ) ਕੀਤੀ ਹੈ (ਮੈਂ) ਦੇਖ ਲਈ ਹੈ (ਜਿਸ ਤੋਂ ਜਾਣਿਆਂ ਪੈਂਦਾ ਹੈ ਕਿ ਜੇ ਹੁਣ ਤੁਸੀਂ ਵਾਰ ਕਰੋ ਤਾਂ)। (ਅ) ਦੁਸ਼ਮਨ ਨੇ ਜੋ ਲੜਾਈ ਕੀਤੀ ਹੈ ਉਹਦੀ ਹਕੀਕਤ ਵੇਖ ਲਈ ਹੈ।

ਪਲਾਵੈਂ ਇਹਾਂ ਤੇ ਇਨੈ ਬੁੱਧ ਹੀਨੀ[1]।

[1]ਇਥੋਂ ਇਨ੍ਹਾਂ ਨੂੰ ਨਠਾ ਦਿਆਂਗੇ ਇਨ੍ਹਾਂ ਦੀ ਬੁੱਧੀ ਹਾਨ ਹੋ ਰਹੀ ਹੈ।

ਕਰੇ ਬੀਰ ਸੰਗੀ ਬਜਾਏ ਨਗਾਰਾ।
ਚਲਜੋ ਸਾਮੁਹੇ ਬੀਰ ਬੰਕੋ ਜੁਝਾਰਾ ॥੩੨॥
ਕਰੇ ਤੇਜ਼ ਤਾਜ਼ੀ ਪਰੇ ਹੂਹ ਦੇ ਕੈ[1]।

[1]ਯੁੱਧ ਦਾ ਨਾਦ ਕਰਕੇ।

ਜਹਾਂ ਖਾਨ ਠਾਂਢੇ ਮਚਜੋ ਲੋਹ ਤੈ ਕੈ।
ਬਕੈਂ 'ਮਾਰਿ ਮਾਰੰ' ਕਰਾਚੋਲ ਮਾਰੇ।
ਕਟੈਂ ਸਾਮੁਹੈ ਅੰਗ ਕੋਪੇ ਜੁਝਾਰੇ[1] ॥੩੩॥

[1]ਸਾਹਮਣੇ (ਆਏ ਵੈਰੀ) ਦੇ ਅੰਗ ਸੂਰਮੇਂ ਕ੍ਰੋਧਵਾਨ ਹੋਕੇ ਕੱਟਦੇ ਹਨ।

ਹੁਤੇ ਖਾਨ ਆਗੈ ਜਬੈ ਮਾਰਿ ਲੀਨੇ।
ਭਜੇ ਤ੍ਰਾਸਿ ਕੈ ਕੈ ਨਹੀਂ ਠਾਂਢਿ ਕੀਨੇ[1]।

[1]ਭਾਵ ਬਾਕੀ ਦੇ ਉੱਗੂਠ ਨੱਠੇ।

ਪਰੇ ਸਿੱਖ ਪਾਛੈ ਕ੍ਰਿਪਾਨੈਂ ਪ੍ਰਹਾਰੀ।
ਭਗੇ ਧੀਰ ਛੋਰੀ ਪਰੀ ਲੋਹ ਮਾਰੀ[1] ॥੩੪॥

[1]ਸ਼ਾਸਤ੍ਰਾਂ ਦੀ ਮਾਰ ਐਸੀ ਪਈ।

ਦੋਹਰਾ:

ਮੁਗ਼ਲਸਖਾਂ ਭਾਜੇ ਸੁਨੇ, ਭੇਜ੍ਯੋ ਅਨੁਵਰ ਖਾਨ।
'ਸ਼ਮਸਖਾਨ ਕੋ ਕ੍ਯਾ ਭਯੋ, ਜੋ ਹੋਯਹੁ ਅਗਵਾਨ?' ॥੩੫॥

ਸ੍ਵੈਯਾ ਛੰਦ:

ਸੁਨਿ ਕੈ ਬਾਕ ਧਵਾਯੋ ਬਾਜੀ
ਸ਼ਮਸ ਖਾਨ ਕੋ ਕਹ੍ਯੋ ਪੁਕਾਰ[1]। — [1]ਪੁਕਾਰ ਕੇ ਕਿਹਾ ਅਨਵਰ ਖਾਂ ਨੇ।
'ਕ੍ਯੋਂ ਨ ਪ੍ਰਹਾਰਹੁ ਚਢੇ ਸੁ ਆਵਹਿਂ,
ਕਿਤ ਜੈ ਹੋ ਕੁਲ ਲਾਜ ਬਿਸਾਰਿ?
ਆਗੈ ਮੁਗ਼ਲਸਖਾਨ ਖਰੋ ਕਹਿ
-ਕ੍ਯਾ ਹੋਯੋ ਭਟ ਜੇ ਅਗਵਾਰ[1]-। — [1]ਅਗੁਵਾਨੀ ਸੂਰਮਿਆਂ ਨੂੰ।
ਰਹ੍ਯੋ ਕ੍ਰੋਧ ਧਰਿ[1] 'ਮੁਰਹੁ, ਹਤਹੁ ਰਿਪੁ, — [1]ਭਾਵ ਮੁਗਲਸਖਾਨ ਗੁੱਸੇ ਹੋ ਰਿਹਾ ਹੈ।
ਪਠੋ ਸ਼ਾਹੁ ਤੁਮ ਬਡੇ ਜੁਝਾਰ' ॥੩੬॥

ਸੁਨਤਿ ਚਲ੍ਯੋ ਤਬਿ ਸ਼ਮਸ ਖਾਨ ਬਹੁ
ਖੈਂਚਿ ਕ੍ਰਿਪਾਨ ਧਵਾਇ ਤੁਰੰਗ।
ਗੁਰ ਸੈਨਾ ਮਹਿਂ ਪਰ੍ਯੋ ਸ਼ੇਰ ਸਮੁ
ਅਰਹਿ ਅਗਾਰੀ[1] ਕਾਟਤਿ ਅੰਗ। — [1]ਜੋ ਅੱਗੇ ਅੜਦਾ ਹੈ।
ਘਨੀ ਪਟੇ ਬਾਜ਼ੀ ਜਿਨਿ ਕੀਨਸਿ[1] — [1]ਭਾਵ ਪਠੇਬਾਜ਼ੀ ਸਿੱਖੀ ਸੀ।
ਤਛਾ ਮੁੱਛ ਤਿਮ ਕਰਤਿ ਨਿਸੰਗ[1]। — [1]ਤਿਵੇਂ (ਗੱਤਕੇ ਵਾਂਗ) ਨਿਸੰਗ ਹੋਕੇ ਤਛਾਮੁਛ ਕਰਦਾ ਹੈ।
ਹਯ ਚਪਲਾਵਤਿ ਇਤ ਉਤ ਧਾਵਤਿ,
ਘਾਵਤਿ ਭਟ, ਭਾਵਤਿ ਰਣ ਰੰਗ[1] ॥੩੭॥ — [1]ਸੂਰਮਿਆਂ ਨੂੰ ਜ਼ਖਮੀ ਕਰਦਾ ਹੈ ਜਿਸ ਨੂੰ ਰਣ ਰੰਗ (ਜੁੱਧ ਅਖਾੜਾ) ਭਾਂਵਦਾ ਹੈ।

ਪਿਖਿ ਭਾਨੂੰ ਕਰ ਤੁਪਕ ਸੰਭਾਰੀ
ਤੋੜਾ ਜੜ੍ਯੋ ਮੋੜ ਕਲ ਮਾਂਹਿ[1]। — [1]ਮੋੜ ਕੇ ਕਲਾ ਵਿਚ।
ਗਹਿ ਸਿਰਪੋਸ ਉਘਾਰਿ ਪਲੀਤਾ
ਹਯ ਕੁਦਾਇ ਫੇਰ੍ਯੋ ਢਿਗ ਤਾਂਹਿ[1]। — [1]ਤਿਸ (ਸ਼ਮਸਖਾਨ) ਦੇ ਪਾਸ।
ਡੰਭ[1] ਤੁਪਕ ਕੜਕੀ ਤੜਿਤਾ ਜਿਮ — [1]ਤੋੜੇ ਨੂੰ ਅੱਗ ਲਾਈ।
ਲਗੀ ਤੁਰੰਗ ਭੰਗ ਹੁਇ ਜਾਹਿ[1]। — [1]ਉਸ ਦੇ ਘੋੜੇ ਨੂੰ ਲਗੀ (ਤੇ ਉਹ) ਮਰ ਗਿਆ।
ਹੁਇ ਮੁਖ ਭਾਰ ਗਿਰ੍ਯੋ ਤਹਿਂ ਦਿਖਿ ਕੈ
ਸ਼ਮਸ ਖਾਨ ਤਜਿ ਤੁਰਨਿ ਵਾਹਿ ॥੩੮॥

ਰੁਪ੍ਯੋ ਪਾਇ, ਅਰ ਘਾਵ ਖਾਇ ਨਹਿਂ,

ਕਰਤਿ ਦਾਵ ਤੇ ਵਾਰ ਫਿਰੰਤਿ[1]।

[1]ਗੱਤਕੇ ਦੀ ਚਾਲ ਵਾਂਙੂ) ਪੈਰ ਬੰਨ੍ਹੀ ਖੜਾ ਹੈ ਘਾਉ ਨਹੀਂ ਖਾਂਦਾ, ਦਾਉ ਕਰਦਾ ਤੇ ਵਾਰ ਨੂੰ ਫੇਰ ਦੇਂਦਾ ਹੈ।

ਭਾਨੂ ਕਰਤਿ ਥਕ੍ਯੋ ਚਾਤੁਰਤਾ
ਨਹੀਂ ਸ਼ਸਤ੍ਰ ਖਾਯਹੁ ਭਰਮੰਤਿ।
ਦੁਹਿ ਦਿਸ਼ ਕੇ ਜੋਧਾ ਅਵਿਲੋਕਤਿ
-ਕਰਤਿ ਵਾਰ ਅਰੁ ਆਪ ਬਚੰਤਿ[1]।

[1]ਦੁਹ ਪਾਸਿਆਂ ਦੇ ਸੂਰਮੇ ਵੇਖ ਰਹੇ ਹਨ ਕਿ ਵਾਰ ਕਰਦਾ ਹੈ (ਸ਼ਮਸਖਾਨ ਅਤੇ) ਆਪਾ ਬਚਾ ਜਾਂਦਾ ਹੈ।

ਨਟ ਜਿਮ ਫਾਂਦਿਤ, ਖੜਗ ਨਚਾਵਤਿ,
ਢੁਕੈ ਨਿਕਟਿ ਭਟ ਕਾਟਿ ਗਿਰੰਤਿ[1]- ॥੩੯॥

[1]ਐਉਂ ਜਾਪਦਾ ਹੈ ਕਿ) ਨੇੜੇ ਢੁਕਦੇ ਹੀ ਸੂਰਮੇ ਨੂੰ ਕੱਟਕੇ ਸਿੱਟ ਦੇਵੇਗਾ।

ਭਾਨੂ ਚਪ੍ਯੋ[1]: ਤੁਫੰਗ ਚਲੈ ਨਹਿੰ,
ਖੜਗ ਵਾਰ ਕੋ ਦਾਵ ਨ ਪਾਇ।
ਤਜਿ ਤੁਰੰਗ ਤਿਸ ਕੇ ਸਮ ਭੂ ਪਰ
ਖਰੋ ਭਯੋ ਚਿਤ ਚੌਂਪ ਬਢਾਇ।
ਖੈਂਚਿ ਖੜਗ ਖਰ ਢਾਲ ਸੰਭਾਰੀ
ਕਹ੍ਯੋ 'ਨ ਜਾਨ ਦੈਹੁ ਕਿਸ ਥਾਇਂ।
ਗਨ ਭਟ ਮਾਰਨ ਕੋ ਅਬਿ ਪਲਟਾ
ਲੇਹੁਂ ਛਿਨਕ ਮੈਂ ਤੁਵ ਉਥਲਾਇ' ॥੪੦॥

[1]ਖਿਝਿਆ।

ਸ਼ਮਸਖਾਨ ਸੁਨਿ ਖੁਨਸ੍ਯੋ ਮਾਨੀ
'ਕਜਾ ਗਵਾਰ ਗੀਦੀ ਮਕਦੂਰ[1]!
ਮਮ ਤੁਰੰਗ ਕੋ ਪਲਟਾ ਤਵ ਸਿਰ[1]'
ਕਹਤਿ ਮਿਲੇ ਤਤਕਾਲ ਅਦੂਰ[1]।
ਖਾਨ ਖੜਗ ਖਰਵਾਰ ਪ੍ਰਹਾਰ੍ਯੋ
ਲਯੋ ਸਿਪਰ ਪਰ ਕੀਨਸਿ ਕੂਰ[1]।
ਫੂਲਨ ਊਪਰ ਲਗ੍ਯੋ ਫੁਲਾਦੀ,
ਟੂਟਿ ਗਯੋ, ਹੇਰਤਿ ਸਭਿ ਸੂਰ[1] ॥੪੧॥

[1]ਕਾਇਰ (ਤੇਰੀ) ਕੀ ਤਾਕਤ ਹੈ?

[1]ਮੇਰੇ ਘੋੜੇ ਦਾ ਬਦਲਾ ਤੇਰੇ ਸਿਰ ਹੈ।

[1]ਨੇੜੇ ਹੋਕੇ।

[1]ਵਾਰ) ਖਾਲੀ ਕਰ ਦਿਤਾ।

[1]ਢਾਲ ਦੇ ਫੁਲਾਂ ਉੱਪਰ (ਵਾਰ) ਲੱਗਾ ਸਾਰੇ ਸੂਰਮਿਆਂ ਦੇ ਦੇਖਦਿਆਂ ਫ਼ੁਲਾਦੀ (ਖੜਗ) ਟੁੱਟ ਗਈ।

ਭਾਨੂ ਉਛਲਤਿ ਕਰਾਚੋਲ[1] ਗਹਿ
ਬਲ ਤੇ ਪਰ੍ਯੋ ਤਾਂਹਿ ਪਰ ਜਾਇ।
ਕਰ੍ਯੋ ਪ੍ਰਹਾਰ ਸਿਕੰਧਨ ਊਪਰ
ਬਹ੍ਯੋ ਜਿਨੇਊ ਸਮਸਰ ਘਾਇ[1]।
ਗਿਰ੍ਯੋ ਪਠਾਨ ਪਿਖ੍ਯੋ ਗਨ ਤੁਰਕਨ

[1]ਤਲਵਾਰ।

[1]ਜ਼ਖਮ ਜਨੇਊ ਵਾਂਗ ਲੱਗਾ।

ਏਕ ਬਾਰਿ ਆਏ ਅਰਿਰਾਇ।
ਤੋਮਰ ਤੀਰਨਿ ਤਬਰ ਤੁਫੰਗਨਿ
ਅਨਵਰ ਸਹਤ ਸ਼ਸਤ੍ਰ ਸਮੁਦਾਇ
॥੪੨॥
ਕਰੈਂ ਪ੍ਰਹਾਰਨਿ, ਚਲ੍ਯੋ ਨ ਭਾਨੁ[1],
ਤੋਮਰ ਮਾਰ੍ਯੋ ਅਨਵਰ ਖਾਨ।
ਕਾਟਿ ਖੜਗ ਤੇ[1] ਨਿਸ਼ਫਲ ਕਰਿ ਕੈ
ਅਪਰ ਮਲੇਛਨਿ ਕੋ ਕਰਿ ਹਾਨ।
ਨਿਕਟ ਨ ਪਹੁੰਚਹਿਂ ਤ੍ਰਾਸ ਤੁਰਕ ਕਰਿ
ਰੁਪ੍ਯੋ ਬੀਰ[1] ਥਿਰੁ ਰਹ੍ਯੋ ਮਦਾਨ।
ਤਾਕਿ ਤੁਪਕ ਕੀ ਹਤੀ ਦੁ ਗੁਲਕਾਂ
ਲਗੀ ਸੀਸ ਤਜਿ ਤੂਰਨ ਪ੍ਰਾਨ[1] ॥੪੩॥

[1]ਭਾਨੂੰ ਪਿੱਛੇ ਨਾ ਹਟਿਆ।

[1]ਤੋਮਰ ਨੂੰ) ਕੱਟ ਕੇ ਖੜਗ ਨਾਲ।

[1]ਭਾਵ ਭਾਨੂੰ।

[1]ਭਾਨੂੰ ਨੇ) ਪ੍ਰਾਣ ਤਜ ਦਿੱਤੇ।

ਦੋਹਰਾ:
ਸ਼ਮਸਖਾਨ ਗਨ ਤੁਰਕ ਜੁਤਿ,
ਮਾਰਿ ਮਰ੍ਯੋ ਰਣਖੇਤ[1]।
ਗਯੋ ਸੁਰਗ[†] ਸੁਰ ਬਧੂ ਜੁਤ,
ਅਤਿ ਆਨੰਦ ਸਮੇਤ ॥੪੪॥

[1]ਯੁੱਧ ਭੂਮਿਕਾ (ਵਿਚ)।

[†]ਗੁਰਮਤ ਦੇ ਧਾਰਨੀ ਗੁਰ ਸਿੱਖ ਤਾਂ "ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥ ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥" ਇਸ ਪਦਵੀ ਦੇ ਚਾਹਵਾਨ ਹੁੰਦੇ ਹੈਨ, ਪਰ ਸਕਾਮ ਜੋਧਿਆਂ ਲਈ ਕਵਿ ਜੀ ਸ੍ਵਰਗ ਪ੍ਰਾਪਤੀ ਕਥਨ ਕਰਦੇ ਹਨ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼ਮਸਖਾਨ ਭਾਨੂ ਬੱਧ' ਬਰਨਨੰ ਨਾਮ ਨੌਮੋ ਅੰਸੂ ॥੯॥

## ੧੦. [ਅਲੀ ਮੁਹੰਮਦ, ਸਿੰਘਾ ਪ੍ਰੋਹਤ ਬੱਧ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਦੁਹਿ ਦਿਸ਼ਿ ਕੇ ਸੈਨਾਪਤੀ, ਦੋਨਹੁ ਭੇ ਹਤਿ
ਪ੍ਰਾਨ।
ਪਰੀ ਸੈਨ ਉਮਡਾਇ ਕੈ, ਦੁਹਿਦਿਸ਼ਿ ਤੇ
ਘਮਸਾਨ ॥੧॥

ਰਸਾਵਲ ਛੰਦ:

ਦਿਸ਼ਾ ਦੌਨ[1] ਆਏ।
ਮਹਾਂ ਸ਼ਸਤ੍ਰ ਘਾਏ।
ਫਿਰਜੋ ਕੋ ਨ ਪੁੱਠੇ[1]।
ਮਿਲੇ ਰੁੰਡ† ਕੁਠੇ[1] ॥੨॥
ਪਰੀ ਲੋਥ ਬ੍ਰਿੰਦੰ।
ਪ੍ਰਹਾਰੈਂ ਬਿਲੰਦੰ।
ਕਟੇ ਅੰਗ ਬੀਰੰ।
ਤਜੈਂ ਤੌ ਨ ਧੀਰੰ ॥੩॥
ਰਣੰ ਰੰਗ ਰਾਚੇ।
ਰਿਸੇ ਬੀਰ ਮਾਚੇ।
ਪਰੇ ਮ੍ਰਿੱਤੁ ਹ੍ਵੈ ਕੈ।
ਬਡੇ ਘਾਵ ਖੈ ਕੈ ॥੪॥
'ਕਹਾਂ ਜਾਹੁ ਭਾਗੇ?'
ਕਹੈਂ 'ਆਉ ਆਗੇ।'
ਕਟੀ ਬਾਂਹ ਕਾਹੂੰ।
ਫਿਰੈਂ ਜੰਗ ਮਾਂਹੂੰ ॥੫॥
ਕਿਸੀ ਪਾਇ ਕਾਟੇ।
ਕਟੇ ਕੰਧ ਸਾਟੇ[1]।
ਕਿਤੇ ਬੋਲ ਡਾਂਟੇ[1]।
ਫਟੇ ਪੇਟ ਫਾਟੇ[1] ॥੬॥
ਲਟਾਪੱਟ[1] ਹੋਏ।
ਭਜੇ ਨਾਂਹਿ ਦੋਏ।
ਮਰੇ ਬ੍ਰਿੰਦ ਜੋਧਾ।
ਤਜੈਂ ਪੈ ਨ ਕ੍ਰੋਧਾ ॥੭॥

[1]ਦੋਹਾਂ ਪਾਸਿਆਂ ਦੇ।

[1]ਕੋਈ ਪਿੱਛੇ ਨਾ ਹਟਿਆ।

[1]ਕੁੱਠੇ ਧੜ ਮਿਲੇ ਪਏ ਹਨ। †ਪਾ:-ਤੁੰਡ।

[1]ਕਿਸੇ ਦੇ) ਮੋਢੇ ਕੱਟਕੇ ਸੁੱਟੇ ਪਏ ਹਨ।

[1]ਤਾੜਦੇ ਹਨ।

[1]ਕਈਆਂ ਦੇ) ਪੇਟ ਫਟਕੇ ਦੁਫਾੜੇ ਹੋਏ ਪਏ ਸਨ।

[1]ਲੋਟ ਪੋਟ, ਗੁਥਮ ਗੁੱਥਾ।

ਦੋਹਰਾ:
ਸ਼ਮਸਖਾਨ ਮਾਰਜੋ ਸੁਨਜੋ, ਜਿਸ ਦਿਸ਼
ਮੁਗਲਸ ਖਾਨ।
ਤਿਸ ਦਿਸ਼ਿ ਕੋ ਭੇਜਤਿ ਭਯੋ, ਸੱਯਦ ਬੀਰ
ਮਹਾਨ ॥੮॥
ਬਲੀ ਮੁਹੰਮਦ ਅਲੀ ਤਬਿ, ਲੇ ਅਸਵਾਰ
ਹਜ਼ਾਰ।
ਮਰਜੋ ਸ਼ਮਸਖਾਂ ਅਯੋ ਤਹਿਂ, ਭਯੋ ਖੇਤ
ਬਿਕਰਾਰ ॥੯॥
ਰਸਾਵਲ ਛੰਦ:
ਬਜਾਏ ਨਗਾਰੇ।
ਭਯੋ ਨਾਦ ਭਾਰੇ।
ਤੁਫੰਗੈਂ ਚਲਾਈ।
ਤੁਰੰਗੈਂ ਪਲਾਈ ॥੧੦॥
ਇਤੈ ਸਿੱਖ ਬੀਰੰ।
ਪਿਖੀ ਸ਼ੱਤ੍ਰੁ ਭੀਰੰ[1]।
ਚਲੇ ਆਇ ਐਸੇ।
ਹੜ੍ਹਜੋ ਨੀਰ ਜੈਸੇ ॥੧੧॥
ਬਕੈਂ 'ਮਾਰ ਮਾਰੰ।'
ਅਨੇਕੈਂ ਪ੍ਰਹਾਰੰ।
ਲਗੈਂ ਬ੍ਰਿੰਦ ਗੋਰੀ।
ਤੁਫੰਗਾਨਿ ਛੋਰੀ[1] ॥੧੨॥
ਜਮੇ ਪੈਰ ਨਾਂਹੀ।
ਮਰੇ ਹੇਰਿ ਤਾਂਹੀ।
ਗੁਰੂ ਸੂਰ ਭਾਗੇ।
ਥਿਰੇ ਨਾਂਹਿ ਆਗੇ ॥੧੩॥
ਰਹੇ ਥੋਰ ਸੂਰੇ।
ਮਰੇ ਕ੍ਰੋਧ ਪੂਰੇ।
ਇਕੰ ਸੂਰ ਆਯੋ।
ਸੁ ਘੋਰਾ ਦੁਰਾਯੋ ॥੧੪॥
ਗੁਰੂ ਸੰਗ ਭਾਖਾ।
'ਬਡੋ ਜੰਗ ਰਾਖਾ।

[1]ਵੈਰੀ ਦੀ ਭੀੜ।

[1]ਚਲਾਈਆਂ।

ਲਰੇ ਪ੍ਰਾਨ ਹਾਨੇ।
ਰਹੇ ਘੋਰ ਜਾਨੇ ॥੧੫॥
ਉਤੈ ਸੈਨ ਭਾਰੀ।
ਸੁ ਆਈ ਅਗਾਰੀ।
ਖਿਰਯੋ ਜਾਇ ਨਾਂਹੀ।
ਕਹਯੋ ਆਪ ਪਾਹੀ†' ॥੧੬॥

†ਪਾ:-ਮਾਹੀ।

ਦੋਹਰਾ:
ਸੁਨਿ ਸ਼੍ਰੀ ਹਰਿਗੋਵਿੰਦ ਜੀ, ਕਹਯੋ 'ਸੰਗ ਲਿਹੁ ਬੀਰ।
ਹਤਹੁ ਮਲੇਛਨਿ ਕੋ ਤਹਾਂ, ਖਿਰਹੁ ਥਾਨ ਧਰਿ ਧੀਰ' ॥੧੭॥

ਪਾਧੜੀ ਛੰਦ:
ਗੁਰ ਪਠਯੋ ਬਹੁਰ ਸਿੰਘਾ ਉਚਾਰ।
'ਭਟ ਸੰਗ ਪੰਚ ਸੈ ਬਲਿ ਉਦਾਰ।
ਸ਼੍ਰੀ ਅੰਮ੍ਰਿਤਸਰ ਜਿਤ ਦਿਸ਼ਿ ਪਹਾਰ[1]।
ਤਹਿਂ ਪਰਯੋ ਖੇਤ ਜੂਝੇ ਜੁਝਾਰ ॥੧੮॥

[1]ਪਹਾੜ (ਉੱਤਰ) ਦੀ ਦਿਸ਼ਾ ਵਲ।

ਹਯ ਕੇ ਧਵਾਇ ਮੈਦਾਨ ਹੇਰਿ।'
ਛੋਰਤਿ ਤੁਫੰਗ ਮਾਰੇ ਬਡੇਰਿ।
ਇਮ ਚਮੂੰ ਜੁਗਲ ਮਿਲਿ ਆਪ ਮਾਂਹਿ।
ਜਨੁ ਨਦੀ ਉਮਡਿ ਇਕ ਥਾਨ ਰਾਹਿ ॥੧੯॥
ਅਰਣੋਦਯ ਸਮੈ ਹੋਯਹੁ ਸੁ ਆਇ।
ਤੁਪਕਨਿ ਤੜਾਕ ਨਾਦੰ ਉਠਾਇ।
ਬਹੁ ਕਾਕ ਗ੍ਰਿੱਝ ਉਡਿ ਕੈ ਭ੍ਰਮੰਤਿ।
ਗੋਮਾਯ[1] ਬੋਲਿ ਮਾਸੰ ਭਖੰਤਿ ॥੨੦॥

[1]ਗਿੱਦੜ।

ਗਨ ਫਿਰੀ ਜੋਗਨੀ ਰੁਧਰਿ ਪਾਨ।
ਬਹੁ ਖਾਇ ਮਾਸ ਕੋ ਤ੍ਰਿਪਤਿ ਠਾਨਿ।
ਉਤ ਖਾਨ ਆਇ ਸ਼ਸਤ੍ਰਨਿ ਪ੍ਰਹਾਰਿ।
ਕਟਿ ਗਏ ਸੁਭਟ ਕੇਤਿਕ ਸੁਮਾਰ[1] ॥੨੧॥

[1]ਸ਼ੁਮਾਰ = ਗਿਣਤੀ ਕਿੰਨੀ ਕੁ (ਕਰੀਏ)। (ਅ) ਮਾਰ ਕੇ। (ੑ) ਜ਼ਖਮੀ ਕਰਕੇ।

ਦੁਹਿ ਦਿਸ਼ਨਿ ਰੌਰ ਮਾਚਯੋ ਬਿਸਾਲ।
ਗੁਲਕਾਂ ਲਗੰਤਿ ਗਿਰ ਪਰਤਿ ਜਾਲ।

ਭਟ ਮਿਲਿ ਪਠਾਨ ਹੱਲਾ ਸੁ ਕੀਨਿ।
ਗਨ ਮੁਗ਼ਲ ਦੌਰ ਰਣ ਰੰਗ ਭੀਨ ॥੨੨॥
ਮੁਹੰਮਦ ਅਲੀ ਬੋਲ੍ਯੋ ਗਰੂਰ।
'ਲਿਹੁ ਮਾਰਿ ਸਮੁਖ ਦੇਖੋਂ ਜੁ ਸੂਰ।
ਰਣ ਥਲ ਛੁਟਾਇ ਲੀਜਹਿ ਅਸ਼ੇਖ।
ਅਬਿ ਭਾ ਪ੍ਰਕਾਸ਼ ਲਿਹੁ ਨੈਨ ਦੇਖਿ' ॥੨੩॥
ਸੁਨਿ ਤੁਰਕ ਚਪੇ[1] ਚਾਲੇ ਅਗਾਇ।
ਇਕ ਬਾਰ ਦੌਰਿ ਰੌਰਾ ਮਚਾਇ।
ਚਮਕੰਤਿ ਖੜਗ ਪਕੜੰਤਿ ਢਾਲ।
ਛਟਕੰਤਿ ਤੁਪਕ, ਬਮਕੰਤਿ ਜ੍ਵਾਲ[1] ॥੨੪॥
ਸਰਕੰਤਿ[1] ਸੂਰ, ਹਰਖੰਤਿ ਹੂਰ।
ਦਰੜੰਤਿ ਦੀਹ[1], ਗਰਜੰਤਿ ਭੂਰ।
ਉਛਲੰਤਿ ਜਾਤਿ, ਮਾਰੰਤਿ ਸ਼ੱਤ੍ਰੁ।
ਖੜਕੰਤਿ ਮਿਲਤਿ, ਟੁਟਿਯੰਤਿ ਅੱਤ੍ਰੁ[1] ॥੨੫॥
ਇਤ ਸੁਭਟ ਗੁਰੂ ਕੇ ਪਰਤਿ ਦੌਰ।
ਨਹਿਂ ਭਜੈਂ ਖਾਨ ਥਿਤਿ ਕਟੰਤਿ ਠੌਰ[1]।
ਇਮ ਮਚ੍ਯੋ ਜੰਗ ਦਾਰੁਨ ਮਹਾਨ।
ਗਨ ਬਿਥਰਿ ਲੋਥ ਪੋਥਨਿ[1] ਸਥਾਨ ॥੨੬॥
ਨਿਜ ਸੂਰ ਸੰਗ ਸਿੰਘੇ ਨਿਹਾਰਿ।
ਤਿਨਿ ਕਹ੍ਯੋ ਬਾਕ ਊਚੇ ਉਚਾਰਿ।
'ਇਹੁ ਪਿਖਹੁ ਮਲੇਛ ਜਿ ਸਮੁਖ ਆਇ।
ਇਕ ਬਾਰ ਸ਼ਲਖ ਮਾਰੋ ਰਿਸਾਇ' ॥੨੭॥
ਇਮ ਕਹਤਿ ਚਲ੍ਯੋ ਆਗੈ ਰਿਸਾਇ।
ਬਹੁ ਬਜ੍ਯੋ ਰਾਗ ਮਾਰੂ ਸੁਹਾਇ।
ਕਹਿ 'ਮਾਰਿ ਮਾਰਿ' ਮਾਚ੍ਯੋ ਸੁ ਰੌਰ।
ਮਿਲਿ ਪਰੇ ਸੁਭਟ ਨਹਿਂ ਤਜਹਿਂ ਠੌਰਿ ॥੨੮॥

[1]ਖਿਝੇ।
[1]ਅਗਨ ਉਗਲੱਛਦੀਆਂ ਹਨ।
[1]ਅੱਗੇ ਵਧਦੇ ਹਨ।
[1]ਦਰੜ ਦਿੰਦੇ ਹਨ ਬਹੁਤਿਆਂ ਨੂੰ।
[1]ਮਿਲਕੇ ਖੜਕਦੇ ਹਨ ਸ਼ਸਤ੍ਰ ਤੇ ਟੁਟਦੇ ਹਨ ਅਸਤ੍ਰ।
[1]ਆਪਣੀ ਥਾਂ ਤੇ ਹੀ ਖੜੇ ਕੱਟੇ ਜਾਂਦੇ ਹਨ।
[1]ਲੋਥਾਂ ਪਰ ਲੋਥ।

ਇਕ ਬਾਰ ਸ਼ਲਖ ਛੋਰੀ ਤੁਫੰਗ।
ਪੁਨ ਖੜਗ ਗਹੇ ਕਰਿ ਮਜਾਨ ਨੰਗਿ।
ਕਟਿਯੰਤਿ ਅੰਗ, ਗਿਰਿਯੰਤਿ ਭੂਮਿ।
ਲਟਕੰਤਿ ਬੀਰ, ਗਿਰ ਪਰਤਿ ਘੂਮਿ[1] ॥੨੯॥

[1]ਚੱਕ੍ਰ ਖਾਕੇ।

ਗਨ ਤੁਰਕ ਮਾਰਿ ਗਿਰ ਆਪਿ ਜਾਇਂ।
ਗੁਰੁ ਕੇ ਜੁ ਸੂਰ ਸੰਮੁਖ ਰਿਸਾਇਂ।
ਇਮ ਮਰੇ ਮਾਰਿ ਸਿੰਘੇ ਨਿਹਾਰਿ।
ਲਲਕਾਰ ਪਰਜੋ ਜਿਹ ਬਲ ਉਦਾਰ ॥੩੦॥

ਬਲਿ ਬਿੱਪ੍ਰ ਗੁਰੂ ਪ੍ਰੋਧਾ ਸੁਭੱਟ।
ਤਬਿ ਭਯੋ ਸਮੁਖ ਮਾਰੇ ਉਲੱਟ।
ਜਿਸ ਢਿਗ ਕਮਾਨ ਲਗਿ ਕਾਨ ਤਾਨ।
ਧਰਿ ਪਨਚ ਚਲਾਵਤਿ ਤਾਕਿ ਬਾਨ ॥੩੧॥

ਬਡ ਗੁਰੁ ਪ੍ਰਤਾਪ ਜਿਸ ਲਗਹਿ ਜਾਇ।
ਤਨ ਤੁਰਕ ਫੋਰਿ ਪਾਰੈ ਪਰਾਇ[1]।
ਸਮ ਸਰਪ ਸ਼ੁੰਕਤੇ ਚਲਹਿਂ ਤੀਰ?
ਰਿਪੁ ਗਨ ਪ੍ਰਹਾਰਿ ਬੇਧਤਿ ਸਰੀਰ ॥੩੨॥

[1]ਪਾਰ ਪੈ ਜਾਂਦਾ ਹੈ (ਤੀਰ)।

ਰਸ ਬੀਰ ਰੂਪ ਮਾਨੋ ਕਰਾਲ।
ਬਹੁ ਫਿਰਤਿ ਪ੍ਰਹਾਰਤਿ ਸ਼ੱਤ੍ਰੁ ਜਾਲ।
ਦੁਹਿ ਦਿਸ਼ਿਨਿ ਮਰੀ ਸਮੁਦਾਇ ਸੈਨ।
ਜਨੁ ਥਕਤਿ ਬੀਰ ਕੀਨੀ ਸੁ ਸੈਨ ॥੩੩॥

ਇਮ ਹਤੇ ਤੁਰਕ ਤਬਿ ਹਾਲ ਚਾਲਿ[1]।
ਪਿਖਿ ਅਲੀ ਮੁਹੰਮਦ ਰਿਸ ਬਿਸਾਲ।
'ਮੁਝ ਖਰੇ ਨਿਕਟ ਚਾਲੇ ਪਲਾਇ।
ਕਜਾ ਕਹੈਂ ਲੋਕ ਕਿਮ ਭਾਜ ਜਾਇ' ॥੩੪॥

[1]ਹਲਚਲੀ (ਪੈ ਗਈ)।

ਘੋਰਾ ਭਜਾਇ ਮੋਰੇ ਸੁ ਬੀਰ।
ਤਬਿ ਪਿਖੇ ਤਜਤਿ ਸਿੰਘਾ ਜੁ ਤੀਰ।
ਨਹਿਂ ਟਿਕਨਿ ਦੇਤਿ ਇਹ ਭਟ ਭਜਾਇ।

ਮੋਦਤਿ ਰਿਦੇ, ਉਲੰਘਿ ਮਗ ਸਬੈ
॥੨੭॥
ਸਭਿ ਪਰਵਾਰੁ ਥਿਰਯੋ ਜਿਸਿ ਥਾਨ।
ਉਤਰੇ ਜਾਇ ਗੁਰੂ ਭਗਵਾਨ।
ਤਤਛਿਨਿ ਸਭਿ ਕੋ ਆਗਯਾ ਦੀਨਿ।
ਜਿਤਿਕ ਸਮਿੱਗ੍ਰੀ ਬਯਾਹਨਿ ਚੀਨਿ
॥੨੮॥
ਤਹਿਂ ਕੇ ਬਨਕ ਬੁਲਾਇ ਸੁਨਾਏ।
ਲੇਨਿ ਲਾਭ ਹਿਤ ਸਗਰੀ ਲਯਾਏ।
ਸਰਬ ਪ੍ਰਕਾਰ ਅੰਨ ਗਨ ਆਨਾ।
ਘ੍ਰਿੱਤ ਸਮੂਹ, ਬਹੁਤ ਮਿਸ਼ਟਾਨਾ ॥੨੯॥
ਲਗੇ ਕਰਨਿ ਸਗਰੇ ਪਕਵਾਨ।
ਆਨੇ ਬਹੁ ਰੇਸ਼ਮ ਕੇ ਥਾਨ।
ਕਈ ਹਜ਼ਾਰਨਿ ਕੋ ਧਨ ਲੀਨਿ।
ਆਨਿ ਆਨਿ ਗਨ ਬਨਕਨਿ ਦੀਨਿ
॥੩੦॥
ਜਥਾਜੋਗ ਸਾਮਿੱਗ੍ਰੀ ਤਯਾਰਿ।
ਤੁਰਤ ਕਰਾਈ ਗੁਰੂ ਉਦਾਰ†।

†ਕਿਤਨਾ ਕਮਾਲ ਹੈ ਸਰੀਰਕ, ਮਾਨਸਕ ਤੇ ਆਤਮਕ ਬਲ ਦਾ? ਰਾਤ ਦਾ ਉਨੀਂਦਾ, ਸਾਰੇ ਦਿਨ ਦਾ ਜੁਧ ਜੰਗ, ਅਕਹਿ ਸ਼੍ਰਮ ਤੇ ਥਕਾਨ, ਪਿਆਰੇ ਸੂਰਮਿਆਂ ਦੇ ਵਿਛੋੜੇ ਕਿੰਨੀ ਭਿਆਨਕ ਕਸ਼ਟਣੀ ਵਿਚੋਂ ਨਿਕਲੇ ਹਨ, ਕਿੰਨੇ ਪਿਆਰੇ ਵੱਧ ਤੋਂ ਵੱਧ ਸਜੀਲੇ ਫਬੀਲੇ ਜੋਧੇ ਮਰੇ ਹਨ, ਕੈਸਾ ਅਸਹਿ ਵਿਜੋਗ ਹੋਇਆ ਹੈ? ਪਰ ਦੇਖੋ ਸ਼ਾਂਤਿ ਰਸ ਦੇ ਪਾਲਿਕ, ਬੀਰ ਰਸ, ਰੌਦ੍ਰ ਰਸ, ਵੀਭਤਸ ਰਸ ਦੇ ਕਮਾਲ ਰੰਗਾਂ ਵਿਚੋਂ ਲੰਘ ਕੇ ਬੀ ਰਤਾ ਨਹੀਂ ਥਕੇ ਤੇ ਨਾ ਹੀ ਓਦਰੇ। ਹੁਣ ਵਿਆਹ ਦਾ ਕਾਰਜ ਉਨ੍ਹਾਂ ਰੰਗਾਂ ਤੇ ਖੁਸ਼ੀਆਂ ਵਿਚ ਅਰੰਭ ਦਿੱਤਾ ਹੈ ਮਾਨੋਂ ਕੁਛ ਹੋਇਆ ਹੀ ਨਹੀਂ। ਇਹ ਬੇਪਰਵਾਹੀ, ਇਹ ਸਭ ਅਸਰਾਂ ਤੋਂ ਵਖਰਾਪਨ, ਸਭ ਦੇ ਵਿਚ ਤੇ ਸਭ ਤੋਂ ਉਚੇ ਰਹਿ ਕੇ ਵਿਚਰਨਾ ਅਲੂਹੀਅਤ ਤੇ ਪੂਰਨ ਆਤਮ ਸੱਤਯਾ ਦੇ ਚਿੰਨ ਹਨ।

ਸੁਨੀ ਜਨੇਤ ਜਬਹਿ ਨਿਯਰਾਈ।
ਪਠੇ ਮਸੰਦ ਸਿੱਖ ਅਗਵਾਈ ॥੩੧॥
ਸਕਲ ਰੀਤਿ ਕਰਿ ਲਯਾਵਤਿ ਭਏ।
ਪਟਹ ਬੰਸਰੀ ਢੋਲ ਬਜਏ।
ਧਨ ਬਰਖਾਵਤਿ ਆਇ ਅਗਾਰੀ।
ਦੂਲਹੁ ਤਨ ਸੁੰਦਰ ਦੁਤਿ ਧਾਰੀ ॥੩੨॥
ਕਰਿ ਕੈ ਬੰਸ਼ ਰੀਤਿ ਜੋ ਸਾਰੀ।
ਸਾਦਰ ਭਾਖਿ ਬਰਾਤ ਉਤਾਰੀ।
ਡੇਰਾ ਕਰਿ ਸਗਰੇ ਬਿਸਰਾਮੇ।

ਸਭਿ ਦੇਖਤਿ ਦੂਲਹੁ ਅਭਿਰਾਮੇ ॥੩੩॥
ਕਰਹਿਂ ਸਰਾਹਨਿ ਸਭਿ ਨਰ ਨਾਰੀ।
ਸਭਿ ਸੁਸ਼ੀਲ ਗੁਨ ਗਨ ਕੋ ਧਾਰੀ।
ਸੂਰਜ ਅਸਤ ਹੋਨਿ ਤੇ ਆਗੇ।
ਭੋਜਨ ਪਠਜੋ, ਖਾਨ ਸੋ ਲਾਗੇ ॥੩੪॥
ਸੰਧਜਾ ਸਮੈਂ ਸੁਰਨਿ ਤਨ ਧਾਰੇ।
ਗਏ ਬਰਾਤ ਸੇਵ ਕੋ ਸਾਰੇ।
-ਗੁਰੁ ਸੰਗੀ ਨਰ ਸ਼੍ਰਮਤਿ ਮਹਾਨੇ।
ਦੁਲਭ ਸਮਿੱਗ੍ਰੀ ਲਜਾਵਨਿ ਜਾਨੇ[1] ॥੩੫॥

[1]ਲਿਆਵਣ ਜਾਣਾ ਹੈ (ਕਿਉਂਕਿ).....।

ਸਭਿ ਸਮਾਜ ਬਿਗਰਜੋ ਰਣ ਭਏ।
ਸੰਚਨਿ ਕਰੇ ਪਦਾਰਥ ਗਏ[1]-।
ਇੱਤਜਾਦਿਕ ਦੇਵਨਿ ਮਨ ਜਾਨਿ।
ਨਰ ਤਨ ਧਰੇ ਆਇ ਤਿਸ ਥਾਨ ॥੩੬॥

[1]ਇਕੱਠੇ ਕੀਤੇ ਪਦਾਰਥ ਚਲੇ ਗਏ ਹਨ।

ਕੇਤਿਕ ਮੰਚ ਉਚਾਵ ਲਿਆਏ।
ਗਿਲਮ ਗ਼ਲੀਚਾ ਫਰਸ਼ ਕਰਾਏ।
ਬਾਰੇ ਝਾਰ[1] ਪ੍ਰਕਾਸ਼ ਬਿਸਾਲਾ।
ਕੋ ਤ੍ਰਿਨ[1] ਆਨਤਿ ਭੇ ਤਤਕਾਲਾ ॥੩੭॥

[1]ਝਾੜ, ਫਾਨੂਸ ਬਾਲੇ।

[1]ਘਾਹ (ਘੋੜਿਆਂ ਲਈ)।

ਕਿਨਹੂੰ ਦਾਨਾ ਆਨਿ ਬ੍ਰਤਾਯਹੁ।
ਘ੍ਰਿਤ, ਮਿਸ਼ਟਾਨ, ਅੰਨ ਕੇ ਲਜਾਯਹੁ।
ਪਾਨਿ ਕਰਾਇ ਕਿਤਿਕ ਸਰਦਾਈ।
ਕੋ ਕੁਮਕੁਮਾ[1] ਦੇਹਿਂ ਛਿਰਕਾਈ ॥੩੮॥

[1]ਗੁਲਾਬਦਾਨੀ [ਅ਼: ਕ਼ੁਮਿਕ਼ਮਹ = ਕੂਜ਼ਾ, ਇਸ ਤੋਂ ਹਿੰਦੀ ਗੁਲਾਬਦਾਨੀ] (ਅ) ਕੇਸਰ [ਸੰਸ: ਕੁੰਕਮ = ਕੇਸਰ]

ਕੇਤਿਕ ਕਰਤਿ ਬੀਜਨਾ[1] ਖਰੇ।
ਸਭਿ ਸੇਵਾ ਸੰਭਾਰਨਿ ਕਰੇ।
ਨਰ ਜੇਤਿਕ ਪਰਯੰਕ ਡਸਾਏ।
ਸੁੰਦਰ ਆਸਤਰਨ ਸੋਂ[1] ਛਾਏ ॥੩੯॥

[1]ਪੱਖਾ।

[1]ਵਿਛਾਵਣਿਆਂ ਨਾਲ।

ਰੇਸ਼ਮ ਡੋਰੈਂ ਬੰਧਨ ਕਰੀ।
ਲਗੇ ਗੁੰਫ ਜਿਨ ਕੈ ਗਨ ਜ਼ਰੀ।
ਮ੍ਰਿਦੁਲ ਸੇਜ ਪਰ ਸਭਿ ਬੈਠਾਏ।
ਅਦਭੁਤ ਦਿਖਤਿ ਰਹੇ ਬਿਸਮਾਏ ॥੪੦॥

ਕਲਸ ਭਰੇ ਸੁੰਦਰ ਜਲ ਆਨੇ।
ਗ੍ਰੀਖਮ ਰੁਤਿ ਪੀਵਨ ਬਹੁ ਠਾਨੇ।
ਮਿਲੀ ਜਿਨਹੁ ਮਹਿਂ ਬਡਿ ਖੁਸ਼ਬੋਈ।
ਅਜਬ ਸਮਿੱਗ੍ਰੀ ਜਾਨਤਿ ਸੋਈ ॥੪੧॥
ਗੁਰੁ ਕੇ ਪਠੇ ਗਏ ਨਰ ਜਬੈ।
ਪ੍ਰਥਮ ਸੇਵ ਹੋਈ ਲਖਿ ਸਬੈ।
ਨੀਕੇ ਬੂਝਨਿ ਕਰੇ ਬਰਾਤੀ।
'ਜੇ ਚਹੀਯਤਿ ਸਭਿ ਨਿਕਟਿ ਅਗਾਤੀ[1]' ॥੪੨॥

[1]ਜੋ ਚਾਹੀਦੀ ਸੀ (ਉਹ) ਸਭ ਕੋਲ ਪੁੱਜ ਗਈ ਹੈ।

ਸਗਰੀ ਸੁਧਿ ਲੇ ਕਰਿ ਹਟਿ ਆਏ।
ਸ਼੍ਰੀ ਹਰਿਗੋਵਿੰਦ ਸੰਗ ਬਤਾਏ।
'ਗਨ ਬਰਾਤ ਕੀ ਸੇਵਾ ਸਾਰੀ।
ਪੁਰਿ ਕੇ ਸਿੱਖਨਿ ਕਰੀ ਸੰਭਾਰੀ ॥੪੩॥
ਜੋ ਜਿਹ ਚਹੀਯਤਿ ਸਕਲ ਪੁਚਾਈ।
ਪਾਇ ਫੁਲੇਲ ਮਸਾਲ ਜਲਾਈ।
ਤ੍ਰਿਣ ਆਦਿਕ ਦੁਗਨੇ ਸਭਿ ਪਾਸਿ।
ਦੀਨੇ ਸਿੱਖਨਿ ਆਨਿ ਅਵਾਸ[1] ॥੪੪॥

[1]ਸਿਖਾਂ ਨੇ (ਆਪਣੇ) ਘਰਾਂ ਤੋਂ ਲਿਆ ਕੇ ਦਿੱਤੇ ਹਨ।

ਸਤਿਗੁਰੁ ਕਹ੍ਯੋ 'ਕਹਾਂ ਸਿਖ ਇਤਨੇ?
ਸੇਵਹਿਂ ਸਭਿਹਿ ਬਰਾਤੀ ਜਿਤਨੇ।
ਨੀਕੇ ਤੁਮ ਸਭਿ ਕੀ ਸੁਧਿ ਲੀਜੈ।
ਚਹਹਿਂ ਜੁ ਵਸਤੁ, ਪੁਚਾਵਨਿ ਕੀਜੈ' ॥੪੫॥
ਪੁਨ ਸਿੱਖਨਿ ਕਰ ਜੋਰਿ ਬਖਾਨੇ।
'ਮਹਾਂਰਾਜ! ਸਭ ਪੂਛਨਿ ਠਾਨੇ।
ਸਰਬ ਵਸਤੁ ਤੇ ਸਭਿ ਤ੍ਰਿਪਤਾਏ।
ਪੁਰਿ ਕੈ ਨਿਕਟਿ ਗ੍ਰਾਮ ਸਿਖ ਆਏ' ॥੪੬॥
ਪੁਨਿ ਅੰਤਰਜਾਮੀ ਤਬਿ ਜਾਨੇ।
-ਆਇ ਸੁਰਨਿ ਸਭਿ ਕਾਰਜ ਠਾਨੇ-।
ਉਤਿ ਤੇ ਹੁਇ ਨਿਚਿੰਤ ਸੁਖਦਾਈ।
ਤਜਾਰੀ ਫੇਰਨਿ ਕੀ ਕਰਿਵਾਈ ॥੪੭॥

## ੧੮. [ਬੀਬੀ ਵੀਰੋ ਦਾ ਵਿਆਹ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਪੰਚ ਘਟੀ ਜਾਮਨਿ ਗਈ, ਪ੍ਰੋਹਤ ਕਹ੍ਯੋ ਸੁਨਾਇ।
'ਮਹਾਂਰਾਜ! ਬਿਲਮ ਨ ਕਰਹੁ, ਲਾਵਾਂ ਦੇਹੁ ਬੁਲਾਇ' ॥੧॥

ਚੌਪਈ:

ਤੂਰਨਿ ਤਬਹਿ ਹਕਾਰਨਿ ਗਯੋ।
ਧਰਮੇ ਸਾਥਿ ਕਹਿਤਿ ਇਮ ਭਯੋ।
'ਲੇ ਕਰਿ ਦੂਲਹੁ ਕਰਹੁ ਅਗਾਰੇ।
ਸਮਾਂ ਜਾਨਿ ਗੁਰੁ ਤੁਮੈ ਹਕਾਰੇ' ॥੨॥
ਸੁਨਤਿ ਸ਼ੀਘ੍ਰ ਹੀ ਹ੍ਵੈ ਕਰਿ ਤਜਾਰੀ।
ਬਾਜਤਿ ਬਾਦਿਤ ਕਰੇ ਅਗਾਰੀ।
ਆਤਿਸ਼ਬਾਜ਼ੀ ਛੋਰਤਿ ਭਏ।
ਜਹਿਂ ਸਤਿਗੁਰੁ ਥਿਰ, ਤਹਿਂ ਚਲਿ ਗਏ ॥੩॥
ਕਰਿ ਕੁਲ ਰੀਤਿ ਬੇਦਿਕਾ ਅੰਦਰਿ[†]।

[†]ਪਿੱਛੇ ਕਈ ਥਾਈਂ ਦੱਸ ਆਏ ਹਾਂ ਕਿ ਐਸੇ ਬਿਵਹਾਰ ਕਵੀ ਜੀ ਦੇ ਸਮੇਂ ਸਿੱਖ ਰਾਜ ਘਰਾਂ ਵਿਚ ਤੇ ਹੋਰਥੇ ਟੁਰ ਪਏ ਸਨ, ਲੌਕਿਕ ਵੈਦਿਕ ਰੀਤੀਆਂ ਦੂਸਰੇ ਸਾਹਿਬਾਂ ਸਾਫ ਤਜਾਗੀਆਂ ਦੱਸੀਆਂ ਹਨ। ਤੀਸਰੇ ਸਾਹਿਬਾਂ ਅਨੰਦ ਟੋਰਿਆ, ਚੌਥੇ ਸਾਹਿਬਾਂ ਲਾਵਾਂ ਟੋਰੀਆਂ ਤੇ ਪੰਜਵੇਂ ਸਮੇਂ ਗੁਰੂ ਰੀਤੀਆਂ ਭਰ ਭਰ ਕੇ ਹੋਈਆਂ। ਪਾਤਸ਼ਾਹਾਂ ਪਾਸ ਸ਼ਕੈਤਾਂ ਹੋਈਆਂ ਤੇ ਲੋਕਾਂ ਵਿਚ ਨਿੰਦਾ ਹੋਈ ਕਿ ਗੁਰੂ ਤੇ ਸਿੱਖ ਲੌਕਿਕ ਵੇਦਕ ਰੀਤਾਂ ਨਹੀਂ ਕਰਦੇ, ਕਈ ਵੇਰ ਕਵੀ ਜੀ ਆਪ ਲਿਖ ਆਏ ਹਨ, ਫੇਰ ਕਦ ਨਿਸ਼ਚੇ ਹੋ ਸਕਦਾ ਹੈ ਕਿ ਲੌਕਿਕ ਵੈਦਿਕ ਰਸਮਾਂ ਸਤਿਗੁਰ ਜੀ ਨੇ ਆਪ ਕੀਤੀਆਂ ਹੋਣ? ਵਿਸ਼ੇਸ਼ ਲਈ ਦੇਖੋ ਰਾਸਿ ੪ ਅੰਸੂ ੪ ਅੰਕ ੨੦ ਤੇ ੩੮ ਦੀਆਂ ਹੇਠਲੀਆਂ ਟੂਕਾਂ।

ਬੈਠਾਰਯੋ ਦੂਲਹੁ ਬਹੁ ਸੁੰਦਰ।
ਗਣਪਤਿ ਨੌ ਗ੍ਰੈਹ ਕੋ ਪੁਜਵਾਇ*।
ਅਗਨਿ ਕਰੀ ਅਭਿਸੇਚਨ ਲਜਾਇ[1]* ॥੪॥

[1]ਜਲ ਛਿੜਕ ਕੇ ਅੱਗ ਬਾਲੀ [ਸੰ: ਅਭਿਖ਼ਿਦ੍ = ਛਿੜਕਣਾ]

ਦੁਰਗ ਤੁਰਕ ਕੋ ਹੁਤੋ ਸੁ ਨੇਰੇ।
ਬਡੀ ਨਿਸਾ ਬੀਤੀ ਜਿਸ ਬੇਰੇ।
ਚਢ੍ਯੋ ਪਾਹਰੂ ਊਚ ਅਟਾਰੀ।
ਦੇਖ੍ਯੋ ਬਡੋ ਪ੍ਰਕਾਸ਼ ਅਗਾਰੀ ॥੫॥
ਝਾਰ ਮਤਾਬੀ ਜਲਤੀ ਹੇਰੇ।
ਸੋਚਨਿ ਲਾਗ੍ਯੋ ਤੁਰਕ ਬਡੇਰੇ।

-ਇਹ ਠਾਂ ਕੌਨ ਕੁਲਾਹਲ ਕਰੈ?
ਬਡੋ ਪ੍ਰਕਾਸ਼, ਮਸਾਲੈਂ ਜਰੈਂ[1] ॥੬॥ [1]ਬਲਦੀਆਂ ਹਨ।
ਹਿੰਦੁਨਿ ਕੋ ਗੁਰ ਉਤਰਜੋ ਆਇ।
ਸੁਨੀ ਸ਼ਾਹੁ ਕੀ ਸੈਨ ਭਜਾਇ।
ਲਸ਼ਕਰ ਬਡੋ ਜੰਗ ਕਰਿ ਮਾਰਾ।
ਡੇਰਾ ਇਹਾਂ ਆਨਿ ਅਬਿ ਡਾਰਾ ॥੭॥
ਕਸਿ ਤੁਫੰਗ ਇਨਿ ਕੋ ਅਬਿ ਮਾਰੋਂ।
ਬਿਨ ਜਾਨੇ, ਮੁਖ ਤੇ ਨ ਪੁਕਾਰੋਂ[1]। [1]ਬਿਨਾ ਖਬਰ (ਕਿਸੇ ਨੂੰ) ਕੀਤੇ, ਤੇ ਮੁਖੋਂ ਵੀ ਮੈਂ ਨਹੀਂ ਉੱਚੀ ਬੋਲਦਾ (ਤਾਂਕਿ ਰੌਲਾ ਪੈਣ ਨਾਲ ਉਨ੍ਹਾਂ ਨੂੰ ਖਬਰ ਨਾ ਹੋ ਜਾਵੇ)।
ਧਰਹਿਂ ਤ੍ਰਾਸ ਤਬਿ ਆਨ ਪਲਾਵੈਂ[1]। [1]ਕਿਉਂਕਿ ਖਬਰ ਹੋ ਜਾਣ ਤੇ) ਡਰ ਕੇ ਹੋਰਥੇ (ਕਿਤੇ) ਨੱਸ ਜਾਣਗੇ।
ਹਮਰੋ ਭੇਵ ਤਬਹਿ ਇਹ ਪਾਵੈਂ- ॥੮॥
ਪ੍ਰੇਰਜੋ ਕਾਲ ਤੁਫੰਗ ਸੰਭਾਰੀ।
ਸ਼ਿਸਤਿ ਬਾਂਧ ਕਰਿ[1] ਜਬਿ ਕਰ ਧਾਰੀ। [1]ਨਿਸ਼ਾਨਾ ਬੰਨ੍ਹ ਕੇ।
ਜਹਾਂ ਗੁਰੂ ਅਰ ਨਰੁ ਸਮੁਦਾਇ।
ਮਹਾਂ ਪ੍ਰਕਾਸ਼ ਹੋਤਿ ਲਖਿ ਪਾਇ ॥੯॥
ਤਹਿਂ ਕੋ ਤਾਕ ਧੁਖਾਯਹੁ[†] ਤੋਰਾ। [†]ਪਾ:-ਝੁਕਾਯਹੁ।
ਕਰਿ ਕੈ ਮੁਖ ਸਤਿਗੁਰੁ ਕੀ ਓਰਾ।
ਫਟੀ ਤੁਪਕ, ਬਡ ਸ਼ਬਦ ਉਠਾਯੋ।
ਫੂਟਜੋ ਬਦਨ ਤੁਰਕ ਤਬਿ ਘਾਯੋ[1] ॥੧੦॥ [1]ਮਾਰਿਆ ਗਿਆ।
ਤਤਛਿਨਿ ਮਰਜੋ, ਨ ਹਾਇ ਉਚਰੀ।
ਅਪਰ ਨ ਕਿਨਹੂੰ ਕੀਨਿ ਸੰਭਾਰੀ।
ਪਰਿਯੋ ਰਹਜੋ ਪ੍ਰਭਾਤਿ ਸੁ ਜਾਨਜੋ।
ਪਾਯੋ ਫਲ ਕੁਕਰਮ ਜਸ ਠਾਨਜੋ ॥੧੧॥
ਸੁਨਜੋ ਸ਼ਬਦ ਗੁਰੁ ਦਲ ਨੇ ਜਬਿ ਹੂੰ।
ਸ਼ਸਤ੍ਰ ਸੰਭਾਰ ਲੀਨਿ ਭਟ ਸਭਿਹੂੰ।
ਹਯਨਿ ਤਯਾਰ ਕਰਨਿ ਅਭਿਲਾਖੇ।
ਗੁਰੁ ਢਿਗ ਸਿੱਖ ਤਿਨਹੁਂ ਬਚ ਭਾਖੇ ॥੧੨॥
'ਬੈਠੇ ਕਹਾਂ? ਬਨਹੁ ਸਵਧਾਨ।
ਲਖੀਅਤਿ ਆਈ ਸੈਨ ਮਹਾਨ।'

ਸੁਨਿ ਸ਼੍ਰੀ ਹਰਿ ਗੋਵਿੰਦ ਬਤਾਯੋ।
'ਥਿਰੇ ਰਹਹੁ ਨਹਿਂ ਕੋ ਰਿਪੁ ਆਯੋ ॥੧੩॥
ਅੰਤਰ ਦੁਰਗ ਤੁਰਕ ਮਰਿ ਰਹਜੋ।
ਫਟੀ ਤੁਫੰਗ ਨ ਕਿਨਹੂੰ ਲਹਜੋ।
ਗੀਦੀ ਛਪਿ ਔਚਕਿ ਲਗਿ ਮਾਰਨਿ।
ਭਯੋ ਤਿਸੀ ਸਿਰ ਗ਼ਜ਼ਬ ਗੁਜਾਰਨਿ ॥੧੪॥
ਐਸੋ ਸਮੋਂ ਆਇ ਤੁਮ ਜਾਨਹੁ।
ਦੁਰਗ ਢਹੈ ਹਤਿ ਤੁਰਕ ਮਹਾਨਹੁ।'
ਇਮ ਕਹਿ ਲਗੇ ਕਰਨਿ ਸੋ ਕਾਜ।
ਫੇਰੇ ਫੇਰਨਿ ਕੇਰਿ ਸਮਾਜ ॥੧੫॥
ਦਿਜ ਆਗਜਾ ਤੇ ਕੰਨਜਾਂ ਆਨੀ।
ਬੇਦੀ ਬਿਖੈ ਬਿਠਾਵਨਿ ਠਾਨੀ।
ਬੈਦਿਕ ਲੌਕਿਕ ਕੀਨਸਿ ਰੀਤਿ†।
ਲਾਵਾਂ ਦਈ ਮੁਦਤਿ ਸਭਿ ਚੀਤਿ ॥੧੬॥
ਸਗਰੋ ਕਾਜ ਸਪੂਰਨਿ ਭਯੋ।
ਉਠਿ ਦੂਲਹੁ ਨਿਜ ਡੇਰੇ ਗਯੋ।
ਖਾਨ ਪਾਨ ਆਦਿਕ ਸੁਧਿ ਸਾਰੀ।
ਗੁਰ ਦਾਸਨਿ ਸਭਿ ਰੀਤਿ ਸੁਧਾਰੀ ॥੧੭॥
ਗੁਰ ਪ੍ਰਤਾਪ ਤੇ ਤ੍ਰਾਸ ਬਿਹੀਨੇ।
ਸਕਲ ਜਥਾ ਸੁਖ ਸੁਪਤਨਿ ਕੀਨੇ।
ਭਈ ਪ੍ਰਭਾਤਿ ਦਾਜ ਕੀ ਤਜਾਰੀ।
ਕਹਿ ਸਤਿਗੁਰੁ ਕਰਿਵਾਇਸਿ ਸਾਰੀ ॥੧੮॥
ਹੇਮ ਬਿਭੂਖਨ ਮੁਕਤਾ ਹਾਰਿ[1]।
ਜੇ ਦਮੋਦਰੀ ਰਖੇ ਸੁਧਾਰਿ।
ਦਿਏ ਪਟੰਬਰ ਅਰੁ ਪਸ਼ਮੰਬਰ।
ਸੁੰਦਰ ਅਧਿਕ ਜ਼ਰੀ ਕੇ ਅੰਬਰ ॥੧੯॥
ਬਲੀ ਤੁਰੰਗ ਦਾਜ ਮਹਿਂ ਦੀਨੇ।
ਨੀਕੀ ਰੀਤਿ ਬਿਸਰਜਨਿ ਕੀਨੇ।

†ਦੇਖੋ ਰਾਸਿ ੪ ਅੰਸੂ ੪ ਅੰਕ ੨੦ ਦੀ ਹੇਠਲੀ ਟੂਕ।

[1]ਸੋਨੇ ਦੇ ਗਹਿਣੇ ਤੇ ਮੋਤੀਆਂ ਦੇ ਹਾਰ।

ਧਰਮਾ, ਸੁਤ, ਜੁਗ, ਜੋਰੇ ਹਾਥ[1]।
ਨਮੋ ਕਰੀ ਪਗ ਪੰਕਜ ਨਾਥ ॥੨੦॥
ਦੂਲਹੁ ਕੇ ਸਿਰ ਪਰ ਕਰ ਫੇਰਾ।
ਸ਼ਕਤਿਵਾਨਿ ਗੁਰ ਕੀਨਿ ਬਡੇਰਾ।
ਪੁਨ ਦਮੋਦਰੀ ਪਾਇਨ ਪਰਜੋ।
ਆਸ਼ਿਖ ਬਾਕ ਬਿਲੋਕਿ ਉਚਰਜੋ ॥੨੧॥
ਮਰਵਾਹੀ ਸੁ ਨਾਨਕੀ ਸਾਥ।
ਮਿਲਿ ਕਰਿ ਪਗ ਪਰ ਟੇਕਜੋ ਮਾਥ।
ਸਭਿਨਿ ਦਈ ਆਸ਼ਿਖ ਮਨ ਭਾਈ।
ਅਪਰ ਪ੍ਰਵਾਰ ਮਿਲਜੋ ਸੁਖ ਪਾਈ
॥੨੨॥
ਸ਼੍ਰੀ ਗੁਰ ਕਹਿ ਅਨਵਾਯਹੁ ਡੋਰਾ।
ਮੁਕਤਾ ਕੀ ਝਾਲਰ ਚਹੁਂ ਓਰਾ।
ਚਾਮੀਕਰ ਕੇ ਨਗ ਬਹੁ ਜਰੇ।
ਆਨਿ ਗੁਰੁ ਕੇ ਹਾਜ਼ਰ ਕਰੇ ॥੨੩॥
ਮਿਲਿ ਦਮੋਦਰੀ ਤਨੁਜਾ ਸੰਗ।
ਬਹਜੋ ਬਿਲੋਚਨ ਨੀਰ ਉਮੰਗ।
ਸਭਿ ਪਰਵਾਰ ਮਿਲਜੋ ਕਰਿ ਪਜਾਰਿ।
ਆਸ੍ਵਾਸਨਿ[1] ਜੁਤਿ ਸੀਖ ਉਚਾਰਿ
॥੨੪॥
ਬਹੁਰ ਪਿਤਾ ਢਿਗ ਬੀਰੋ ਗਈ।
ਮਿਲੀ ਰੁਦਨ ਠਾਨਤਿ ਬਹੁ ਭਈ।
ਨਰ ਅਨੁਹਾਰ ਸੁਤਾ ਕੋ ਹੇਰਾ।
ਗੁਰੂ ਬਿਲੋਚਨ ਤੇ ਜਲ ਗੇਰਾ ॥੨੫॥
ਕਰਤਿ ਪਜਾਰ ਡੋਰੇ ਬੈਠਾਈ।
ਲਿਯੋ ਕਹਾਰਨਿ ਕੰਧ ਉਠਾਈ।
ਸਭਿ ਬਰਾਤ ਕੇ ਨਰ ਤਬਿ ਆਏ।
ਸ਼੍ਰੀ ਗੁਰ ਪਾਇਨ ਸੀਸ ਝੁਕਾਏ ॥੨੬॥
ਸਾਦਰ ਸਰਬ ਬਿਸਰਜਨਿ ਕਰੇ।
ਗਮਨੇ ਤਬਹਿ ਮੋਦ ਉਰ ਭਰੇ।
ਡੋਰੇ ਪਰ ਬਹੁ ਧਨ ਬਰਖਾਯਹੁ।
ਧਰਮੇ ਮਹਾਂ ਅਨੰਦ ਉਰ ਪਾਯਹੁ ॥੨੭॥

[1]ਧਰਮਾਂ ਤੇ ਧਰਮੇ ਦਾ ਪੁੱਤ੍ਰ ਦੋਹਾਂ ਨੇ ਹੀ ਹੱਥ ਜੋੜੇ।

[1]ਦਿਲਾਸੇ।

ਇਮ ਕਰਿ ਬਜਾਹੁ ਸੁਤਾ ਕੋ ਤਬੈ।
ਥਿਰੇ ਗੁਰੂ ਬੈਠੇ ਸਿਖ ਸਬੈ।
ਬਿਧੀਚੰਦ ਇਮ ਬਾਕ ਬਖਾਨਾ।
'ਭਯੋ ਪੁਨੀਤ ਮਹਾਂ ਇਹ ਥਾਨਾ ॥੨੮॥
ਰਚਜੋ ਬਜਾਹ ਕਿਤ[1], ਭਯੋ ਸੁ ਇਹਾਂ।
ਕੌਨ ਲਖਹਿ ਤੁਮਰੀ ਗਤਿ ਮਹਾਂ।'
ਸੁਨਿ ਗੁਰ ਕਹਜੋ 'ਸਮਾਂ ਜਬਿ ਆਇ।
ਇਹਾਂ ਥਾਨ ਹਮਰੋ ਬਨਿ ਜਾਇ ॥੨੯॥
ਪੂਜਹਿਂ ਸਿੱਖ ਸੰਤ ਸਿਰ ਨਜਾਵੈਂ।
ਮਨ ਬਾਂਛਤਿ ਫਲ ਗ੍ਰਿਹਸਤੀ ਪਾਵੈਂ।
ਜੇਸ਼ਠ ਕੀ ਛਬੀਸਵੀਂ ਮਾਂਹਿ।
ਦਰਸਹਿਂ ਆਇ, ਅਧਿਕ ਫਲ ਪਾਂਹਿ[†] ॥੩੦॥

[1]ਰਚਿਆ ਕਿਥੇ ਸੀ ਤੇ.....।

[†]ਝਬਾਲ ਵਿਖੇ ਇਸ ਵਿਆਹ ਦੀ ਯਾਦਗਾਰ ਵਿਚ ਹੁਣ ਤਕ ਹਰ ਸਾਲ ਜੋੜ ਮੇਲ ਹੁੰਦਾ ਤੇ ਸੰਗਤਾਂ ਇਕੱਤ੍ਰ ਹੁੰਦੀਆਂ ਹਨ। ਹੁਣ ਤਕ ਲਾਵਾਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਉੱਥੇ ਰਾਗੀ ਪੜ੍ਹਦੇ ਹਨ, ਜੋ ਵਿਆਹ ਦੇ ਤਦੋਂ ਗੁਰਮਤਿ ਅਨੁਸਾਰ ਹੋਣ ਦੀ ਇਕ ਦਲੀਲ ਹੈ।

ਸੰਮਤ ਸੋਰਹ ਸਹਿਸ ਉਨਾਸੀ[1]।
ਸੁਤਾ ਬਜਾਹ ਕਿਯ ਗੁਰ ਅਬਿਨਾਸੀ।
ਸਭਿ ਕਾਰਜ ਕਰਿ ਇਸੀ ਪ੍ਰਕਾਰ।
ਥਿਰੇ ਕੁਛਕ ਜੁਤਿ ਨਿਜ ਪਰਿਵਾਰ ॥੩੧॥
ਵਸਤੁ ਸੰਭਾਰਿ ਸਰਬ ਤਿਸ ਥਾਨ।
ਨਿਜ ਨਿਜ ਕਾਰ ਭਏ ਸਵਧਾਨ।
ਸੁਭਟ ਸਨੱਧ ਬੱਧ ਥਿਰ ਰਹੇ।
ਪੁਨਹ ਅਰੂਢਨਿ ਕੋ ਚਿਤ ਚਹੇ ॥੩੨॥
ਸਜੰਦਨ ਡੋਰੇ ਸਭਿ ਕਰਿ ਤਜਾਰ।
ਸਭਿ ਪਰਿਵਾਰ ਭਏ ਅਸੁਵਾਰ।
ਅਪਨੇ ਤੇ ਆਗੇ ਕਰਿ ਤੋਰੇ।
ਤਾਰਨਤਰਨ ਸੁ ਤੀਰਥ ਓਰੇ ॥੩੩॥
ਪੰਚਹੁ ਸਾਹਿਬਜ਼ਾਦੇ ਸੰਗਿ।
ਤੀਨਹੁ ਗੁਰ ਮਹਿਲਾ ਮਨ ਭੰਗ[1]।
-ਸੁਖ ਸੋਂ ਬਸਤਿ ਆਪਨੇ ਧਾਮ।
ਆਏ ਤਜਾਗ ਸਮਾਜ ਤਮਾਮ ॥੩੪॥

[1]ਸੰ: ੧੬੭੯।

[1]ਉਦਾਸ।

ਥੋਰੀ ਬਾਤਿ ਬਾਜ਼ ਕੀ ਕਹਾਂ।
ਕੀਨਿ ਬਿਗਾਰਨਿ ਕਾਰਜ ਮਹਾਂ।
ਕੋ ਕਹਿ ਸਾਕਹਿ ਤਿਨਹੁੰ ਅਗਾਰੀ।
ਤੂਰਨਿ ਸਫਲਹਿ ਗਿਰਾ ਉਚਾਰੀ ॥੩੫॥
ਮੋਰਨਿ ਕਰੇ ਹੇਤੁ ਪਕਵਾਨਾਂ।
'ਤੁਰਕ ਖਾਹਿੰਗੇ' ਸ੍ਰਾਪ ਬਖਾਨਾ।
ਨਿਜ ਨੁਕਸਾਨ ਨ ਜਾਨਾ ਨੈਕ।
ਸੁਤਾ ਬਜਾਹ ਮਹਿਂ ਬਿਘਨ ਅਨੇਕ ॥੩੬॥
ਸਜਾਨੀ ਸਾਸ ਰੁਤੀ ਇਸ ਕਾਲ।
ਇਨ ਬਾਤਨਿ ਕੋ ਲੇਤਿ ਸੰਭਾਲਿ।
ਤਊ ਭਈ ਸੁਖ, ਜੰਗ ਮਝਾਰੇ।
ਜਿਯਤਿ ਬਚੇ ਸਨਬੰਧੀ ਸਾਰੇ- ॥੩੭॥
ਇੱਤਜਾਦਿਕ ਬਹੁ ਰਿਦੇ ਬਿਚਾਰਤਿ।
ਮਿਲਤਿ ਆਪੁ ਮਹਿਂ ਬੈਠਿ ਉਚਾਰਤਿ।
ਚਿੰਤ ਪਰਾਇਨ ਸਭਿ ਪਰਵਾਰੂ।
ਸਿਮਰਤਿ ਸਦਨ ਅਨੰਦ ਉਦਾਰੂ ॥੩੮॥
-ਬਿਘਨ ਅਚਾਨਕ ਆਪ ਉਠਾਯਹੁ।
'ਬਿਗਰਹਿ ਕਾਰਜ' ਨਹਿਂ ਮਨ ਆਯਹੁ-।
ਸਤਿਗੁਰੁ ਬਹੁਰ ਭਏ ਅਸੁਵਾਰਾ।
ਬਜਯੋ ਜੀਤ ਕੋ ਮਹਿਦ ਨਗਾਰਾ ॥੩੯॥
ਸਭਟ ਸਨੱਧ ਬੱਧ ਹੁਇ ਚਰੇ।
ਸਨੈ ਸਨੈ ਕਰਿ ਮਾਰਗ ਪਰੇ।
ਹੁਤੋ ਨਿਕਟਿ ਹੀ ਤਾਰਨ ਤਰਨ।
ਪਹੁੰਚੇ ਗੁਰੂ ਸੁ ਕਾਰਨ ਕਰਨ ॥੪੦॥
ਤੀਰਥ ਕੀ ਪੂਰਬ ਦਿਸ਼ਿ ਮਾਂਹਿ।
ਕਰਯੋ ਸਿਵਰ ਪਿਖਿ ਸ਼ੁਭ ਥਲ ਜਾਂਹਿ।
ਸਭਿ ਸੂਰਨਿ ਕੀਨਿਸਿ ਬਿਸਰਾਮੂ।
ਮੱਜਨ ਕਰਯੋ ਤਾਲ ਅਭਿਰਾਮੂ ॥੪੧॥
ਬਹੁ ਗ੍ਰੀਖਮ ਕੀ ਤਪਤ ਮਿਟਾਈ।
ਤਟ ਪਰ ਬੈਠਿ ਸੁ ਗਏ ਗੁਸਾਈਂ।
ਸ਼੍ਰੀ ਅਰਜਨ ਕੋ ਤੀਰਥ ਮਹਾਂ।

ਮਹਿਮਾਂ ਸਹਤ ਬਿਲੋਕਯੋ ਤਹਾਂ ॥੪੨॥
ਕਹਯੋ ਮਹਾਤਮ ਸਿੱਖਜਨ ਸਾਥ।
'ਸੁਨਹੁਂ, ਜੁ ਮੱਜਹਿ, ਫਲ ਕੀ ਗਾਥ।
ਰੋਗ ਬਡੇ ਆਦਿਕ ਕੋ ਖੋਵੈ।
ਪਾਪਨਿ ਮਲ ਬਹੁ ਜਨਮਨਿ ਧੋਵੈ ॥੪੩॥
ਤ੍ਰਿਯਾ ਅਪੁੱਤ੍ਰਾ ਮੱਜਹਿ ਦਰਸ[1]।
ਪਾਇ ਪੁੱਤ੍ਰ ਕੋ ਧਾਰਹਿ ਹਰਸ਼[1]।
ਅਪਰ ਕਾਮਨਾ ਧਾਰਿ ਨਹਾਵੈ।
ਸ਼ਰਧਾ ਧਰੈ ਸੁ ਫਲ ਹੀ ਪਾਵੈ ॥੪੪॥
ਹੁਇ ਇਸ ਕੋ ਪਰਤਾਪ ਬਡੇਰਾ।
ਲਾਗਹਿ ਮੇਲਾ ਦਰਸ[੧] ਘਨੇਰਾ।
ਬੈਠੇ ਤਹਿਂ ਭਾ ਕੇਤਿਕ ਕਾਲ।
ਭੋਜਨ ਤਜਾਰ ਸ਼ੀਘ੍ਰ ਕੇ ਨਾਲਿ ॥੪੫॥
ਆਪਿ ਅਚਯੋ ਅਰੁ ਸਭਿ ਕੋ ਦਯੋ।
ਬਿਸਰਾਮੇ ਸ਼੍ਰਮ ਤਨ ਤੇ ਗਯੋ।
ਢਰੇ ਦੁਪਹਿਰੇ ਸਮਾਂ ਲਖਾਈ[1]।
ਕਹਿ ਸਤਿਗੁਰੁ ਤਜਾਰੀ ਕਰਿਵਾਈ ॥੪੬॥
'ਅਬਿ ਨਹਿਂ ਘਾਮ[1] ਹੋਇ ਹੈ ਘਨੋ[2]।
ਮਗ ਮਹਿਂ ਚਲਹੁ ਅਨੰਦ ਕੇ ਸਨੋ।'
ਬਜਵਾਇਸਿ ਤਬਿ ਕੂਚ ਨਗਾਰਾ।
ਗੋਇੰਦਵਾਲ ਚਲਨਿ ਨਿਰਧਾਰਾ ॥੪੭॥
ਗੁਰ ਅਰਜਨ ਕੇ ਥਲ ਕਰਿ ਨਮੋ।
ਚਢੇ ਤੁਰੰਗ ਗੁਰੂ ਤਿਹ ਸਮੋ।
ਆਗੇ ਕਰਿ ਡੋਰੇ ਅਰੁ ਸਜੰਦਨ।
ਗਮਨੇ ਮਾਰਗ ਸ਼ੱਤ੍ਰ ਨਿਕੰਦਨ ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ੍ਰੀ ਗੁਰੁ ਸੁਤਾ ਬਜਾਹ ਕੋ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋਂ ਅੰਸੂ ॥੧੮॥

[1]ਅਮੱਸਿਆ ਨੂੰ [ਸੰਸ: ਦਰ੍ਸ਼]
[1]ਅਨੰਦ।
[1]ਸਮਾਂ ਜਾਣਕੇ।
[1]ਧੁੱਪ। [2]ਬਹੁਤ।

## ੧੯. [ਸ਼ਾਹ ਜਹਾਨ ਨੂੰ ਮੁਖ਼ਲਸ ਖਾਂ ਦੇ ਜੰਗ ਦੀ ਹਾਰ ਦੀ ਖ਼ਬਰ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:
ਇਤਿ ਸ਼੍ਰੀ ਹਰਿ ਗੋਵਿੰਦ ਜੀ,
ਗਮਨੇ ਗੋਇੰਦਵਾਲ।
ਉਤ ਲਵਪਰਿ ਕੀ ਕੁਛ ਕਥਾ,
ਸੁਨੀਯਹਿ ਜਸ ਭਾ ਹਾਲ ॥੧॥
ਚੌਪਈ:
ਜੇਤਿਕ ਬਚੇ ਭਗੈਲ ਪਲਾਏ।
ਕਿਸੂ ਗ੍ਰਾਮ ਬਸਿ ਭੋਰ ਸਿਧਾਏ।
ਸ਼ਾਹਜਹਾਂ ਕੇ ਪਹੁੰਚੇ ਪਾਸਿ।
ਪਿਖਜੋ ਜੁੱਧ ਜਿਨ ਕੇ ਬਡਿ ਤ੍ਰਾਸ ॥੨॥
ਰਣ ਕੀ ਸਗਰੀ ਸੁਧ ਪਹੁੰਚਾਈ।
'ਜੇ ਸਰਦਾਰ ਪਠੇ ਸਮੁਦਾਈ।
ਮੁਗ਼ਲਸਖਾਂ ਸਮੇਤ ਸਭਿ ਮਾਰੇ।
ਨਹੀਂ ਬਚੇ ਗੁਰੁ ਤੇ ਸਭਿ ਹਾਰੇ' ॥੩॥
ਸ਼ਾਹਜਹਾਂ ਸੁਨਿ ਕੈ ਬਿਸਮਾਨਜੋ।
'ਏਤੋ ਲਸ਼ਕਰ ਕਿਸ ਬਿਧਿ ਹਾਨਜੋ?'
ਰਣ ਕੋ ਹੇਰਤਿ ਜੇ ਭਜਿ ਆਏ।
ਸੁਨਿਬੇ ਹਿਤ ਸੇ ਨਿਕਟਿ ਬੁਲਾਏ ॥੪॥
ਜਾਇ ਸਲਾਮ ਸ਼ਾਹੁ ਸੋਂ ਕੀਨਿ।
ਬੂਝਨਿ ਹਿਤ ਬੋਲਜੇ ਲਖਿ ਦੀਨਿ।
'ਭਯੋ ਜੰਗ ਕਿਮ ਸਭਿ ਹੀ ਮਾਰੇ?
ਕਰਜੋ ਕਪਟ ਕੁਛ ਨਹਿਂ ਸੰਭਾਰੇ[1]? ॥੫॥

[1]ਕੁਛ ਛਲ ਕੀਤਾ ਹੈ (ਜਿਸ ਨੂੰ ਮੇਰੀ ਸੈਨਾ) ਸੰਭਾਲ ਨਹੀਂ ਸਕੀ?

ਕੈ ਗੁਰ ਢਿਗ ਲਸ਼ਕਰ ਭਟ ਭਾਰੇ?
ਹੁਤੇ ਅਲਪ ਜਿਸ ਤੇ[1] ਤੁਮ ਹਾਰੇ?'

[1]ਤੇ ਤੁਸੀਂ) ਥੋੜੇ ਸਾਓ ਜਿਸ ਕਰਕੇ।

ਸੁਨਿ ਭਗੈਲ ਗਨ ਕਹਜੋ ਬਨਾਇ।
'ਕਛੁ ਖੁਦਾਇ ਗਤਿ ਲਖੀ ਨ ਜਾਇ ॥੬॥
ਹਮ ਤੇ ਦਸ ਗੁਨ ਤਿਹ ਦਲ ਥੋਰਾ।
ਛਲ ਬੀ ਨਹੀਂ ਭਯੋ ਤਿਸ ਠੌਰਾ।
ਹਮ ਛਲ ਸੋਂ ਨਿਸ ਮਹਿਂ ਚਲਿ ਗਏ।

ਪੁਰਿ ਤੇ ਉਰੇ[†] ਊਚਿ ਥਲ ਅਏ ॥੭॥ [†]ਪਾ:-ਉਠੇ।
ਤਹਾਂ ਪਰੀ ਇਕ ਤੋਪ ਨਿਹਾਰੀ।
ਲਕਰਾ ਖੁਦਯੋ ਤਾਂਹਿ ਭਰਿ ਮਾਰੀ।
ਬੀਸਿਕ ਭਟ ਤਹਿਂ ਲਰੇ ਬਡੇਰੇ।
ਲਸ਼ਕਰ ਕੇ ਨਰ ਹਤੇ ਘਨੇਰੇ ॥੮॥
ਲੇਨਿ ਤੋਪ ਹਿਤ ਮੁਗ਼ਲਸਖਾਨ।
ਕਰਿ ਹੇਲਾ ਪਾਯੋ ਘਮਸਾਨ।
ਘੇਰਿ ਸਬੈ ਕ੍ਰਿਪਾਨ ਸੋਂ ਮਾਰੇ।
ਦੇਖਿ ਤੋਪ ਸਭਿ ਅਚਰਜ ਧਾਰੇ ॥੯॥
ਗੁਰੁ ਮੰਦਿਰ ਮਹਿਂ ਜਾਇ ਪ੍ਰਵੇਸ਼ੇ।
ਧਨ ਭੂਖਨ ਲੇ ਗਏ ਅਸ਼ੇਸ਼ੇ।
ਜਾਮ ਨਿਸਾ ਜਬਿ ਚੰਦ ਚਰ੍ਹਯੋ ਹੈ।
ਗੁਰ ਲੈ ਕਰਿ ਦਲ ਆਨਿ ਲਰਯੋ ਹੈ ॥੧੦॥
ਭਈ ਤੁਫੰਗਨਿ ਕੀ ਬਹੁ ਮਾਰ।
ਗੁਰ ਕੇ ਤੀਰ ਚਲੇ ਤਿਸ ਬਾਰਿ।
ਚਤੁਰੰਗਲਿ[1] ਚੌਰੇ ਬਡਿ ਤੀਖਨ। [1]ਚਾਰ ਉਂਗਲ।
ਖਪਰੇ ਖਰੇ[1] ਪੁਲਾਦੀ ਭੀਖਨ ॥੧੧॥ [1]ਤਿੱਖੇ।
ਤੀਨਿ ਕਿ ਚਾਰ ਪਾਂਚ ਕੇ ਪਾਰ।
ਪਰੈਂ, ਇਤਨ ਕੇ ਪ੍ਰਾਨ ਬਿਦਾਰਿ।
ਅਰੁ ਗੁਲਕਨਿ ਕੋ ਗਿਰਨੋ ਜੋਈ।
ਦਲ ਥੋਰੋ ਬਰਖਾ ਬਡਿ ਹੋਈ ॥੧੨॥
ਨਭ ਤੇ ਓਰਨਿ ਕੀ ਸਮ ਪਰੈਂ।
ਲਸ਼ਕਰ ਸੁਭਟ ਹਜ਼ਾਰੋਂ ਮਰੈਂ।
ਇਤਿ ਕੀ ਚਲਹਿਂ ਲਗਹਿਂ ਤਿਨ ਥੋਰੀ।
ਕੋ ਜਾਨੈ ਜਾਤੀ ਕਿਸ ਓਰੀ[1] ॥੧੩॥ [1]ਜਾਂਦੀਆਂ ਕਿੱਧਰ ਸਨ।
ਆਧਿਕ[1] ਲਸ਼ਕਰ ਤੁਪਕਨਿ ਮਾਰਾ। [1]ਅੱਧਾ ਕੁ।
ਬਹੁਰ ਮਿਲੇ ਨਿਕਸੀ ਕਰਵਾਰਾ[1]। [1]ਤਲਵਾਰਾਂ।
ਮੁਗ਼ਲ ਖਾਨ ਕੀ[1] ਗਨ ਸ਼ਮਸ਼ੇਰ। [1]ਮੁਗਲਾਂ ਤੇ ਪਠਾਣਾਂ ਦੀਆਂ।
ਟੂਟਿ ਪਰੀ ਕਿਤਨੀ ਤਿਸ ਬੇਰਿ ॥੧੪॥
ਗੁਰ ਕੇ ਭਟ ਕਜਾ ਲੋਕ ਗਵਾਰ[1]। [1]ਗੁਰੂ ਜੀ ਦੇ ਸੂਰਮੇ ਕੀ (ਸਨ)? ਗਵਾਰ ਲੋਕ (ਸਨ)।
ਨਹਿਂ ਜਾਨਹਿਂ ਬਿੱਦਜਾ ਹਥਿਆਰ।

ਅਨਿਕ ਜਾਤਿ ਕੇ ਕਰਿ ਇਕ ਠਾਇ।
ਦਲ ਕੋ ਕਰਿ ਲੀਨੋ ਸਮੁਦਾਇ ॥੧੫॥
ਤਬਿ ਖੜਗਨਿ ਕੀ ਮਾਰ ਮਚਾਈ।
ਸੈਨਾਂ ਕਤਲ ਕਰੀ ਜਿਮ ਭਾਈ।
ਪਰਜੋ ਅਪੂਠੋ ਲੋਹ ਹਮਾਰੋ।
ਕਰੇ ਪ੍ਰਹਾਰਨ ਰਿਪੁ ਕੋ ਮਾਰੋ ॥੧੬॥
ਗਜ਼ਬ ਤਮਾਚਾ ਅਜਬ ਗੁਜ਼ਾਰਾ[1]।

[1]ਅਚਰਜ ਫੁਰਤੀ ਦੇ ਹੱਲੇ ਨੇ ਕਹਿਰ ਕਰ ਦਿਤਾ। [ਫ਼ਾ. ਤ਼ਮਾਂਚਾ = ਧੱਪਾ। (ਅ) ਫੁਰਤੀ ਦਾ ਹੱਲਾ। (ੲ) ਤੁ: ਤਬੰਚਹ = ਪਿਸਤੌਲ ਵਰਗਾ ਹੱਥਆਰ]

ਇਸ ਬਿਧਿ ਰਾਵਰਿ ਲਸ਼ਕਰ ਮਾਰਾ।
ਮੁਗਲਸਖਾਨ ਆਨਿ ਗੁਰੁ ਹਨਜੋ।'
ਭਯੋ ਕੋਪ ਹਜ਼ਰਤ ਜਬਿ ਸੁਨਜੋ ॥੧੭॥
-ਇਸ ਬਿਧਿ ਜੇ ਗੁਰੁ ਕਰਹਿ ਢਿਠਾਈ[1]।

[1]ਹੱਠ।

ਸਗਰੇ ਦੇਸ਼ ਫਤੂਰ ਉਠਾਈ।
ਬੰਧਹਿਂ ਕੈ ਮਾਰਹਿਂ ਨਹਿਂ ਜਾਵਦ।
ਦੇਸ਼ ਰੁ ਹਮ ਕੋ ਸ਼ਾਂਤਿ ਨ ਤਾਵਦ- ॥੧੮॥
ਗਨ ਉਮਰਾਵ ਸਮੀਪ ਬੁਲਾਏ।
ਜਿਨ ਮਹਿਂ ਮੁਖਿ ਵਜ਼ੀਰ ਖਾਂ, ਆਏ।
ਜਹਾਂਗੀਰ ਕੇ ਨਿਕਟਿ ਰਹੰਤਾ?
ਮਾਨਹਿਂ ਹਜ਼ਰਤ, ਜਥਾ ਕਹੰਤਾ ॥੧੯॥
ਬੋਲਜੋ ਸ਼ਾਹੁ ਸਭਿਨਿ ਕੇ ਸੰਗ।
'ਸੁਨਜੋ ਹੋਇ[1] ਤੁਮ ਗੁਰੂ ਪ੍ਰਸੰਗ।

[1]ਹੋਵੇਗਾ।

ਮਹਾਂ ਸ਼ੱਤ੍ਰ ਸਮ ਕੀਨੀ ਬਾਤ।
ਸੈਨਾ ਪਠੀ ਭਈ ਸਭਿ ਘਾਤ ॥੨੦॥
ਅਬਿ ਗਮਨਹੁ ਉਮਰਾਵ ਘਨੇਰੇ।
ਤੋਪ ਜਮੂਰੇ ਲੇਹੁ ਬਡੇਰੇ।
ਗਹਿ ਆਨਹੁ ਕੈ ਕਰਹੁ ਸੰਘਾਰ।
ਹੋਹਿ ਤਿਦਾਰਕ ਕਰਿਬੇ ਹਾਰ[1] ॥੨੧॥

[1]ਲੜਾਈ ਕਰਨ ਦੀ ਸਜ਼ਾ ਮਿਲੇ। [ਅ਼: ਤਦਾਰਕ = ਪ੍ਰਬੰਧ, ਇਲਾਜ, ਦੰਡ, ਸਜ਼ਾ]

ਲਿਯੋ ਬਾਜ਼ ਸੋ ਦਿਯੋ ਨ ਕੋਈ।
ਅਰਜੋ ਲਰਜੋ ਲਸ਼ਕਰ ਸੰਗ ਸੋਈ।'
ਸਭਿ ਉਮਰਾਵਨਿ ਕਹਜੋ ਸੁਨਾਇ।

'ਜਯੋਂ ਰਾਵਰ ਕੀ ਹੋਇ ਰਜ਼ਾਇ'
॥੨੨॥
ਸੁਨਤਿ ਵਜ਼ੀਰ ਖਾਨ ਕਰ ਜੋਰੇ।
'ਤੁਮਰੇ ਬਾਜ਼ ਨਹੀਂ ਕਿਤ ਥੋਰੇ।
ਅਨਿਕ ਵਲਾਇਤ ਤੇ ਚਲਿ ਆਵੈਂ।
ਲਿਹੁ ਮੰਗਾਇ ਜੇਤਿਕ ਮਨ ਭਾਵੈਂ
॥੨੩॥
ਪਿਤਾ ਆਪ ਕੇ ਢਿਗ ਗੁਰ ਗਏ।
ਕਿੰਚੁ ਬੇਗ, ਮੈਂ ਲਜਾਵਤਿ ਭਏ।
ਚੰਦੁ ਦਿਵਾਨ ਉਪਾਇ ਬਨਾਇ।
ਦੁਰਗ ਗ੍ਵਾਲਿਯਰ ਦਿਏ ਪੁਚਾਇ ॥੨੪॥
ਚਾਲੀ ਦਿਵਸ ਬੀਤਿ ਗੇ ਜਬਿਹੂੰ।
ਨਿਸ ਮਹਿਂ ਸ਼ੇਰ ਆਇ ਦ੍ਵੈ ਤਬਿਹੂੰ।
ਹਜ਼ਰਤ ਕੀ ਛਾਤੀ ਧਰਿ ਪਾਂਇ।
ਡਰ ਕਰਿ ਸਤਿਗੁਰੁ ਕੋ ਚਿਤ ਲਜਾਇ
॥੨੫॥
ਦੋਨਹੁੰ ਹਾਥਨਿ ਗਹੇ ਰੁਮਾਲ।
ਗੁਰੂ ਹਟਾਵੈਂ ਬਲ ਕੇ ਨਾਲ।
ਪੁਨ ਅਵਾਜ਼ ਕੋ ਸੁਨਿ ਹੈ ਐਸੇ।
-ਗੁਰੂ ਹਕਾਰਹੁ ਜੈਸੇ ਕੈਸੇ- ॥੨੬॥
ਹੋਤਿ ਪ੍ਰਾਤ ਕੇ ਮੋਹਿ ਬੁਲਾਯੋ।
ਨਿਸ ਪ੍ਰਸੰਗ ਕੋ ਸਰਬ ਸੁਨਾਯੋ।
ਲੇਨਿ ਹੇਤਿ ਜਬਿ ਮੋਹਿ ਪਠਾਵਾ।
ਦਾਰੁਨ ਸ਼ੇਰ ਨ ਫੇਰ ਦਿਖਾਵਾ[1] ॥੨੭॥

[1]ਫੇਰ ਨਹੀਂ ਦਿੱਸੇ।

ਤਿਨਿ ਕੇ ਕਹੇ ਬਵੰਜਾ ਰਾਜੇ।
ਛੋਰਿ ਦਿਏ ਅਪਨੇ ਸੁਖ ਕਾਜੇ।
ਨਿਕਟਿ ਬੁਲਾਇ ਅਧਿਕ ਸਨਮਾਨੇ।
ਜਬਰ ਜਵਾਹਰ ਅਰਪਨਿ ਠਾਨੇ ॥੨੮॥
ਤਿਨ ਕੇ ਕਹੇ ਚੰਦੁ ਗਹਿਵਾਯੋ।
ਪਿਤਾ ਬੈਰ ਤੇ ਗੁਰ ਮਰਿਵਾਯੋ।
ਕਰਾਮਾਤ ਕੇ ਧਨੀ ਬਡੇਰੇ।
ਕਰੈਂ ਬਾਕ, ਤੇ ਹਤਹਿਂ ਘਨੇਰੇ ॥੨੯॥

ਸੰਗ ਰਖੇ ਅਪਨੇ ਚਿਰਕਾਲ।
ਨਿਜ ਸੈਨਾਂ ਦੇ ਕਰਿ ਸੰਗਿ ਨਾਲ[1]।
ਕਰਤਿ ਰਹ੍ਯੋ ਸਭਿ ਰੀਤਿ ਅਦਾਇਬ।
ਪਿਖਿ ਕਰਿ ਪ੍ਰੇਮ, ਰਹੇ ਸੰਗ ਸਾਹਿਬ ॥੩੦॥
ਸੋ ਤੁਮ ਜਾਨਤਿ ਹੋ ਸਭਿ ਭਾਂਤਿ।
ਕਹਾਂ ਸੁਨਾਵੌਂ ਮੈਂ ਕਰਿ ਬਾਤਿ।
ਰਾਵਰ ਕੇ ਸਰੀਰ ਕੀ ਖ਼ੈਰ।
ਚਹੈਂ ਸਦਾ, ਨ ਕਰਹੁ ਗੁਰ ਬੈਰ ॥੩੧॥
ਅਜ਼ਮਤਿ ਜੁਤਿ ਸ਼੍ਰੀ ਨਾਨਕ ਗਾਦੀ।
ਕਰੇ ਸੇਵ ਬਨੀਯਤਿ ਅਹਿਲਾਦੀ।
ਬਿਗਰਨਿ ਤੇ ਪਾਇ ਨ ਕੱਲਜਾਨ।
ਇਹ ਤੋ ਸਾਰੇ ਬਿਦਤਿ ਜਹਾਨ ॥੩੨॥
ਮੀਆਂਮੀਰ ਪੀਰ ਗੰਭੀਰ।
ਮਾਨਹਿ ਤੁਰਕਾਨੋ ਲਖਿ ਧੀਰ।
ਤਿਨਹੁੰ ਅਦਾਇਬ ਕੇਤਿਕ ਰਾਖਾ।
ਤੁਮ ਪੂਛਾ, ਗੁਰੁ ਜਸ ਅਤਿ ਭਾਖਾ ॥੩੩॥
ਗੁਰ ਖ਼ੁਦਾਇ ਕੇ ਰੂਪ ਬਤਾਏ।
ਸਕਲ ਪੀਰ ਜਿਹ ਨਿਸ ਦਿਨ ਧਜਾਏ।
ਜੇ ਰਿਸ ਕਰਿ ਸ਼੍ਰੀ ਹਰਿਗੋਵਿੰਦ।
ਕਹਿਂ ਕੁਵਾਕ, ਬਨਿ ਸ਼ੱਤ੍ਰ ਮਨਿੰਦ ॥੩੪॥
ਪੁਨਿ ਉਪਾਇ ਨਹਿਂ ਬਨਿ ਹੈ ਕੋਈ।
ਮਿਟ ਹੈ ਨਹੀਂ, ਸਫਲ ਸੋ ਹੋਈ।
ਕੁਸ਼ਲ ਸਰੀਰ ਆਪ ਕੀ ਚਹੀ।
ਯਾਂ ਤੇ ਮੈਂ ਤੁਮ ਸੋਂ ਇਮ ਕਹੀ ॥੩੫॥
ਆਗੈ ਮਾਲਿਕ ਆਪ ਬਿਚਾਰੋ।
ਅਪਨੀ ਭਲੀ ਬੁਰੀ ਨਿਰਧਾਰੋ।
ਅਰੁ ਮੈਂ ਸੁਨ੍ਯੋ ਸੁ ਕਿਨਹੁੰ ਉਚਾਰੇ।
-ਸ਼੍ਰੀ ਅੰਮ੍ਰਿਤਸਰ ਛੋਰਿ ਸਿਧਾਰੇ- ॥੩੬॥

[1]ਫੇਰ ਆਪਣੀ ਸੈਨਾ ਵੀ ਨਾਲ ਦੇਕੇ। ਨਾਲ = ਨਾਲੇ, ਫਿਰ।

ਚਢਿ ਲਸ਼ਕਰ ਕਿਤ ਜਾਇ ਪਿਛਾਰੀ[1]।
ਰੌਰਾ ਪਰਹਿ ਮੁਲਖ ਮਹਿਂ ਭਾਰੀ।
ਲਰਨਿ ਬਿਖੈ ਅਨਗਨ ਹੈਂ ਦੋਸ਼।
ਮਮ ਮਤਿ ਸੁਨਹੁ ਤਜਾਗ ਦਿਹੁ ਰੋਸ' ॥੩੭॥

[1]ਜੋ ਕਿਤੇ ਪਿੱਛੇ ਚਲਾ ਜਾਏਗਾ।

ਸ਼ਾਹਜਹਾਂ ਸੁਨਿ ਰਿਦੇ ਬਿਚਾਰੀ।
-ਉਚਰਹਿ ਸਾਚ ਭਲੇ ਨਿਰਧਾਰੀ।
ਤਨ ਕੀ ਕੁਸ਼ਲ ਸਰਬ ਤੇ ਨੀਕੇ।
ਦੁਖ ਬਿਹੀਨ ਹੁਇ ਚਹਿਵਤਿ ਜੀ ਕੇ[1]- ॥੩੮॥

[1](ਹਰ ਕੋਈ) ਸੁਖੀ ਜੀਉਣਾ ਚਾਹੁੰਦਾ ਹੈ।

ਤਜਜੋ ਕ੍ਰੋਧ, ਕਹਿ 'ਪਰਹਿ ਨ ਦੁੰਦ[1]।
ਸੁਖ ਸੋਂ ਬਾਸਹਿ ਮੁਲਖ ਬਿਲੰਦ।
ਕਹਾਂ ਬਾਜ਼ ਕੀ ਬਾਤ ਸੁ ਥੋਰੀ।
ਜੇ ਗੁਰ ਲਰਹਿਂ ਨ, ਤੌ ਹਮ ਛੋਰੀ[1]' ॥੩੯॥

[1]ਫਸਾਦ।

[1](ਲੜਾਈ ਦਾ ਖਿਆਲ) ਛੱਡ ਦਿੱਤਾ।

ਸੁਨਿ ਕੈ ਕਿੰਚਬੇਗ ਤਬਿ ਕਹਜੋ।
'ਗੁਰ ਸੁਭਾਵ ਮੈਂ ਨੀਕੇ ਲਹਜੋ।
ਦੇਸ਼ ਨਗਰ ਕੋ ਕੁਛ ਨਹਿਂ ਕਹੈਂ।
ਅਰਹਿ ਸੈਨ ਤੌ ਰਣ ਹਠਿ ਗਹੈਂ ॥੪੦॥
ਨਹੀਂ ਫਤੂਰ ਮੁਲਖ ਮੈਂ ਕਰੈਂ।
ਸਭਿ ਕੀ ਰੱਛਜਾ ਪਰ ਹਿਤ ਧਰੈਂ।'
ਕਹੈ ਸ਼ਾਹੁ 'ਇਹੁ ਆਛੀ ਬਾਤਿ।
ਨਹਿਂ ਦਲ ਪਠਹਿਂ, ਹੋਹਿਂ ਨਰ ਘਾਤਿ ॥੪੧॥
ਸ਼੍ਰੀ ਅੰम्रਿਤਸਰ ਬਸੇ ਨ ਸੋਈ।
ਗਮਨੇ ਦੂਰ, ਬਿਗਾਰ ਨ ਕੋਈ।'
ਇਮ ਕਹਿ ਉਰ ਤੇ ਬਾਤਿ ਬਿਸਾਰੀ।
ਕਰੀ ਮਕੂਫ ਚਢਨਿ ਕੀ ਤਜਾਰੀ[1] ॥੪੨॥

[1]ਚੜ੍ਹਾਈ ਕਰਨ ਦੀ ਤਿਆਰੀ ਹਟਾ ਦਿੱਤੀ।

ਇਸ ਪ੍ਰਕਾਰ ਲਵਪੁਰਿ ਮਹਿਂ ਸ਼ਾਂਤੀ।
ਹੋਤਿ ਭਈ ਸੁਨਿ ਕੈ ਸਭਿ ਭਾਂਤੀ।
ਅਬਿ ਸਤਿਗੁਰ ਕੀ ਕਥਾ ਸੁਨੀਜੈ।

ਜਨਮ ਸਫਲ ਸ਼੍ਰੋਤਾ ਕਰਿ ਲੀਜੈ ॥੪੩॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼ਾਹਜਹਾਂ ਰੋਸ ਨਿਵਾਰਣ' ਪ੍ਰਸੰਗ ਬਰਨਨੰ ਨਾਮ ਏਕੋਨ ਬਿੰਸਤੀ ਅੰਸੂ ॥੧੯॥

## ੨੦. [ਗੁਰੂ ਜੀ ਗੋਇੰਦਵਾਲ ਪਹੁੰਚੇ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੧

ਦੋਹਰਾ:

ਸ਼੍ਰੀ ਗੁਰ ਹਰਿਗੋਵਿੰਦ ਜੀ, ਉਲੰਘੇ ਪੰਥ ਅਸ਼ੇਖ।
ਪਹੁੰਚੇ ਗੋਇੰਦਵਾਲ ਤਬਿ, ਚਤੁਰ ਘਟੀ ਦਿਨ ਸ਼ੇਖ[1] ॥੧॥

[1]ਬਾਕੀ ਸੀ।

ਚੌਪਈ:

ਪੁਰਿ ਮਹਿਂ ਸੁਧਿ ਹੋਈ ਤਤਕਾਲਾ।
'ਮੁਗ਼ਲ ਮਾਰਿ ਗੁਰ ਸੁਭਟ ਬਿਸਾਲਾ।
ਰਣ ਕਰਿ ਤੁਰਕ ਸੰਬੂਹ ਸੰਘਾਰੇ।
ਜਿਯਤਿ ਬਚੇ ਜਿ ਭਾਜਿ ਸਿਧਾਰੇ ॥੨॥
ਇਸ ਥਲ, ਜੁਤਿ ਕੁਟੰਬ ਗੁਰੁ ਆਏ।
ਜਿਨ ਕੇ ਸੰਗ ਸੁਭਟ ਸਮੁਦਾਏ।'
ਤਜਿ ਤਜਿ ਨਿਜਿ ਨਿਜਿ ਕਾਜ ਸਿਧਾਏ।
ਕਹਿ 'ਗੁਰ ਦਰਸਹਿਂ' ਦੌਰਤਿ ਆਏ ॥੩॥
ਲੇ ਕਰਿ ਮੇਵਾ ਗਨ ਪਕਵਾਨ।
ਆਇ ਮਿਲੇ ਸਤਿਗੁਰੁ ਭਗਵਾਨ।
ਧਰਿ ਪ੍ਰਸਾਦਿ ਕੋ ਬੰਦਨ ਕੀਨਿ।
ਹਾਥ ਜੋਰਿ ਸਿਖ ਭਏ ਅਧੀਨ ॥੪॥
ਕ੍ਰਿਪਾ ਦ੍ਰਿਸ਼ਟਿ ਤੇ ਸਰਬ ਨਿਹਾਰੇ।
ਕੁਸ਼ਲ ਪ੍ਰਸ਼ਨ ਸਭਿ ਸੰਗ ਉਚਾਰੇ।
ਆਸ੍ਵਾਸਨਿ[1] ਕਰਿ ਸਾਥ ਲਏ ਹੈਂ।
ਪ੍ਰਿਥਮ ਬਾਵਲੀ ਨਿਕਟਿ ਗਏ ਹੈਂ ॥੫॥

[1]ਪਿਆਰ ਦੇਕੇ [ਸੰਸ: ਅਸ੍ਵਾਸਨ = ਦਿਲਾਸਾ]

ਬੰਦਨ ਕੀਨਿ ਅਗਾਰੀ ਥਿਰੇ।
ਡੇਰਾ ਸਕਲ ਵਹਿਰ ਹੀ ਕਰੇ।
ਬੈਠਿ ਤਹਾਂ ਗੁਰੁ ਸਿੱਖਜ ਪਠਾਯੋ।
ਸਭਿ ਕੁਟੰਬ ਕੋ ਨਿਕਟਿ ਬੁਲਾਯੋ ॥੬॥
'ਪੰਚਹੁੰ ਸਾਹਿਬਜ਼ਾਦੇ ਆਨੋ।
ਕਹਹੁ ਜਾਇ -ਬਾਪੀ ਇਸ਼ਨਾਨੋ-।'
ਧਾਇ ਸਿੱਖ ਡੇਰੇ ਮਹਿਂ ਆਯਹੁ।

ਸਭਿ ਸੋਂ ਸਤਿਗੁਰੁ ਹੁਕਮ ਸੁਨਾਯਹੁ ॥੭॥
ਸੁਨਿ ਸਭਿ ਗਏ ਕਰਨਿ ਇਸ਼ਨਾਨ।
ਮਰਵਾਹੀ ਦਮੋਦਰੀ ਜਾਨਿ।
ਅਪਰ ਨਾਨਕੀ ਤੀਨਹੁ ਆਈ।
ਸ਼ਰਧਾ ਧਰਿ, ਕਰਿ ਨਮੋ, ਨਹਾਈ ॥੮॥
ਸ੍ਰੀ ਗੁਰਦਿੱਤਾ ਆਦਿਕ ਨੰਦ।
ਕਰੇ ਸ਼ਨਾਨ ਬਿਲੋਕਿ ਅਨੰਦ।
ਸ੍ਰੀ ਹਰਿਗੋਵਿੰਦ ਮੱਜਨ ਕੀਨਾ।
ਬੈਠੇ ਸੰਗਤਿ ਸਹਤ ਪ੍ਰਬੀਨਾ ॥੯॥
ਸ੍ਰੀ ਗੁਰੁ ਅਮਰ ਅੰਸ ਮਿਲਿ ਆਏ।
ਭਾਂਤਿ ਭਾਂਤਿ ਪਕਵਾਨ ਸੁ ਲਜਾਏ।
ਜਥਾ ਜੋਗ ਮਿਲਿ ਸਭਿ ਕੇ ਸਾਥ।
ਕੁਸ਼ਲ ਪ੍ਰਸ਼ਨ ਸੁਨਿ ਕਰਿ ਕਹਿ ਨਾਥ ॥੧੦॥
ਪੁਨ ਤਤਛਿਨ ਉਠਿ ਗੁਰੂ ਸਿਧਾਰੇ।
ਜਹਿਂ ਰਹਿਂ[1] ਸ੍ਰੀ ਗੁਰ ਅਮਰ ਚੁਬਾਰੇ।
ਸਨੈ ਸਨੈ ਪੁਰਿ ਅੰਤਰ ਗਏ।
ਦਰਸ਼ਨ ਜਾਇ ਕਰਤਿ ਤਬਿ ਭਏ ॥੧੧॥
ਕਰਿ ਬੰਦਨ ਰਜ ਮਸਤਕ ਲਾਈ।
ਧਰਜੋ ਧਜਾਨ ਗੁਰ ਬਿਨੈ ਅਲਾਈ।
ਹਟੇ ਗੁਰੂ ਨਿਵੇਸ ਕੋ ਆਏ।
ਬੈਠੇ ਬਡੋ ਦਿਵਾਨ ਲਗਾਏ ॥੧੨॥
ਸਿਖ ਸੰਗਤਿ ਸਗਰੇ ਚਲਿ ਆਇ।
ਦਰਸ਼ਨ ਕਰਿ ਬੈਠੇ ਸਮੁਦਾਇ।
ਨੰਦ ਮੋਹਰੀ ਨਾਮ 'ਅਨੰਦ[1]।'
ਤਿਹ ਨੰਦਨ 'ਸੁੰਦਰ[1]' ਮਤਿਵੰਦ ॥੧੩॥
ਜਿਸ ਨੇ ਸੱਦ ਬਨਾਇ ਬਖਾਨਾ।
ਗੁਰੁ ਗ੍ਰੰਥ ਮਹਿਂ ਲਿਖਿਬੋ ਠਾਨਾ।
ਆਗੇ ਧਰਿ ਪ੍ਰਸਾਦਿ ਤਿਹ ਸਮੋਂ।
ਹਰਖਤਿ ਮਿਲਜੋ ਕਰਤਿ ਭਾ ਨਮੋਂ

[1]ਜਿਥੇ ਰਹਿੰਦੇ ਹੁੰਦੇ ਸਨ।

[1]ਮੋਹਰੀ ਜੀ ਦਾ ਪੁੱਤਰ ਅਨੰਦ ਜੀ।

[1]ਤਿਸ (ਅਨੰਦ ਜੀ) ਦੇ ਪੁੱਤ੍ਰ ਸੁੰਦਰ ਜੀ।

॥੧੪॥
ਆਦਰ ਅਧਿਕ ਕਰਜੋ ਤਿਸ ਕੇਰਾ।
ਕਰਿ ਉਰ ਪ੍ਰੇਮ ਦਰਸ ਗੁਰ ਹੇਰਾ।
ਬੈਠਿ ਨਿਕਟਿ ਕੇਤਿਕ ਚਿਰ ਪਾਛੇ।
ਹਾਥ ਜੋਰਿ ਬੋਲਜੋ ਬਚ ਆਛੇ ॥੧੫॥
'ਪੰਚਹੁੰ ਪਾਤਿਸ਼ਾਹੁ ਗੁਰ ਪੂਰੇ।
ਸ਼ਾਂਤਿ ਬ੍ਰਿਤੀ ਜਿਨ ਕੀ ਨਿਤ ਰੂਰੇ।
ਤੈਸੋ ਸਿੱਖਨ ਕੋ ਉਪਦੇਸ਼।
ਦੇਤਿ ਸਦਾ ਅਰੁ ਕਟਤਿ ਕਲੇਸ਼ ॥੧੬॥
ਰੀਤਿ ਆਪ ਨੇ ਅਪਰ ਚਲਾਈ।
ਧਾਰੇ ਸ਼ਸਤ੍ਰ ਅੰਗ ਸਮੁਦਾਈ।
ਕਾਰਜ ਕਰੇ ਕਲੇਸ਼ਨਿ ਕੇਰੇ।
ਤੁਰਕਨਿ ਸੋਂ ਸੰਗ੍ਰਾਮ ਘਨੇਰੇ ॥੧੭॥
ਹਮ ਨੇ ਸੁਨਜੋ ਸ਼ਾਹ ਦਲ ਭਾਰੋ।
ਕਰਿ ਸੰਘਰ ਕੋ ਸਭਿਹੂੰ ਮਾਰੋ।
ਬਜਾਹੁ ਸੌਜ ਆਦਿਕ ਘਰ ਸਾਰਾ।
ਲੁਟਜੋ ਤੁਰਕ ਗਨ ਕੀਨਿ ਉਜਾਰਾ
॥੧੮॥
ਰੀਤਿ ਪਾਛਲੀ ਰਾਵਰ ਤਜਾਗੀ।
ਸ਼ਸਤ੍ਰ ਹਯਨਿ ਕੇ ਭੇ ਅਨੁਰਾਗੀ।'
ਸੁਨਿ ਸੁੰਦਰ ਤੇ ਹਰਿਗੋਵਿੰਦ।
ਬੋਲੇ ਕਰੁਨਾ ਕਰਤਿ ਬਿਲੰਦ ॥੧੯॥
'ਕਰਤਾ ਪੁਰਖ ਅਕਾਲ ਕ੍ਰਿਪਾਲ।
ਕਰਹਿਂ ਸੁ ਹਮ ਤਿਨ ਆਗਜਾ ਨਾਲਿ।
ਜਿਮ ਰਜਾਇ ਤਿਮ ਹੀ ਬਨਿ ਆਵੈ।
ਤੁਰਕਨਿ ਬ੍ਰਿੰਦ ਬਿਨਾਸ਼ਨਿ ਭਾਵੈ ॥੨੦॥
ਭਏ ਨਿਚਿੰਤ ਪਾਪ ਕੋ ਲਾਗੇ।
ਛਿਤਿ ਪਰ ਭਾਰ, ਗਈ ਪ੍ਰਭੁ ਆਗੇ।
ਅਬਿ ਹਮ ਸਨੈ ਸਨੈ ਸਭਿ ਰਾਜ।
ਕਰਹਿਂ ਬਿਨਾਸ਼ਨ ਸਕਲ ਸਮਾਜ ॥੨੧॥
ਨਿਜ ਸਿੱਖਜਨ ਕੋ ਸਗਰੋ ਦੈਹੈਂ।
ਚਲਹਿਂ ਕੁਚਾਲ ਤੁਰਕ ਸਭਿ ਛੈਹੈਂ।

ਇਸ ਹਿਤ ਹਮ ਨੇ ਆਯੁਧ ਧਾਰੇ।
ਪ੍ਰਥਮ ਭਯੋ ਰਣ ਰਿਪੁ ਗਨ ਮਾਰੇ' ॥੨੨॥
ਸੁਨਿ ਸੁੰਦਰ ਪੁਨ ਬੰਦਨ ਕੀਨਿ।
ਧਰਜੋ ਹਾਥ ਸਿਰ ਗੁਰੂ ਪ੍ਰਬੀਨ।
ਸਤਿਗੁਰ ਬਡੇ ਅਮਰ ਜੀ ਹੋਏ।
ਬਹੁ ਸਿੱਖਨਿ ਮਨ ਮੋਹ ਬਿਗੋਏ[1] ॥੨੩॥
ਤਿਨ ਸੁਤ ਕੇ ਪੋਤੇ ਤੁਮ ਅਹੋ।
ਬਡੇ ਥਾਨ ਮਹਿਂ ਸ਼ੋਭਾ ਲਹੋ।'
ਇਤਨੈ ਮਹਿਂ ਸੁੰਦਰ ਕੀ ਮਾਤਾ।
ਆਈ ਪ੍ਰੇਮ ਧਰੇ ਮਨ ਰਾਤਾ[1] ॥੨੪॥
ਸੰਗ ਅਹੈ ਸੁੰਦਰ ਕੀ ਦਾਰਾ।
ਤ੍ਰਿਯ ਗਨ ਅਪਰ ਦਰਸ ਹਿਤ ਧਾਰਾ।
ਆਇ ਵਾਰਨੋ ਗੁਰ ਪਰ ਕੀਨਾ।
ਬੈਠਿ ਬੰਦਿ ਕਰ ਕਹਜੋ ਪ੍ਰਬੀਨਾ ॥੨੫॥
'ਅੰਤਰ ਚਲਹੁ ਨਿਕੇਤ ਹਮਾਰੇ।
ਸੁਖ ਸੋਂ ਨਿਸਾ ਬਸਹੁ ਹਿਤ ਧਾਰੇ।
ਹਮਰੇ ਸਦਨ ਆਪਨੇ ਜਾਨਹੁ।
ਬਿਨ ਸੰਸੈ ਬਸਿਬੋ ਤੁਮ ਠਾਨਹੁ' ॥੨੬॥
ਗੁਰੂ ਕਹਜੋ 'ਐਸੋ ਹੀ ਅਹੈ।
ਤਊ ਸੈਨ ਮੇਰੇ ਸੰਗ ਅਹੈ।
ਸਭਿ ਕੋ ਤਜਿ ਕਿਮ ਜਾਵਨਿ ਬਨੈ।
ਕ੍ਰਿਪਾ ਤੁਮਾਰੀ ਨਿਤ ਸੁਖ ਸਨੈ' ॥੨੭॥
ਸੁਨਿ ਬੋਲੀ 'ਜੇ ਤੁਮ ਥਿਰ ਥੀਜੈ।
ਸਭਿ ਕੁਟੰਬ ਕੋ ਆਇਸੁ ਦੀਜੈ।
ਸਾਹਿਬਜ਼ਾਦੇ ਪੰਚਹੁਂ ਚਲੈਂ।
ਤੀਨਿ ਮਾਤ ਤਿਨ ਕੀ ਸਭਿ ਮਿਲੈਂ ॥੨੮॥
ਸੁਖ ਸੋਂ ਬਸਹਿਂ ਨਿਸਾ ਘਰ ਮਾਂਹੀ।
ਬਾਲਿਕ ਅਹੈਂ ਵਹਿਰ ਰਹਿਂ ਨਾਂਹੀ।'
ਹੇਰਿ ਪ੍ਰੇਮ ਕੋ ਸਤਿਗੁਰ ਭਾਖਾ।

[1]ਨਾਸ਼ ਕੀਤੇ।

[1]ਪ੍ਰੇਮ ਧਾਰ ਕੇ ਆਈ (ਜਿਸਦਾ) ਮਨ (ਨਾਮ ਵਿਚ) ਰੱਤਾ ਹੋਯਾ ਸੀ।

'ਲੇ ਕਰਿ ਜਾਹੁ ਜਿ ਅਸ ਅਭਿਲਾਖਾ' ॥੨੯॥
ਸੁਨਿ ਆਇਸੁ ਕੋ ਤਤਛਿਨ ਗਈ।
ਗੁਰ ਕੁਟੰਬ ਕੋ ਦੇਖਤਿ ਭਈ।
ਜਥਾ ਜੋਗ ਮਿਲਿ ਕੈ ਸਭਿ ਸਾਥਿ।
ਪੁਨ ਭਾਖੀ ਆਇਸੁ ਗੁਰ ਨਾਥ ॥੩੦॥
ਲੇ ਸਭਿ ਕੋ ਨਿਜ ਸੰਗ ਸਿਧਾਰੀ।
ਇਕ ਦਮੋਦਰੀ ਗੁਰੁ ਕੀ ਨਾਰੀ।
ਮਰਵਾਹੀ ਸੁ ਨਾਨਕੀ ਤੀਨਿ।
ਪੁੱਤ੍ਰਨਿ ਜੁਤਿ ਅਪਨੇ ਸੰਗ ਲੀਨਿ ॥੩੧॥
ਸੁੰਦਰ ਮੰਦਿਰ ਬਿਖੈ ਉਤਾਰੇ।
ਆਸਤਰਨ ਪਰਯੰਕ ਸੁਧਾਰੇ।
ਸਾਦਰ ਸਰਬ ਬਿਠਾਵਨਿ ਕੀਨਿ।
ਦਾਸੀ ਸੰਗ ਮੰਚ ਤਿਨ ਦੀਨਿ ॥੩੨॥
ਭੋਜਨ ਮਧੁਰ ਸਹਿਤ[1] ਕਰਿਵਾਏ।
ਕਰਿ ਸਨਮਾਨ ਸਭਿਨਿ ਅਚਵਾਏ।
ਤ੍ਰਿਪਤਿ ਹੋਇ ਕੀਨਿਸਿ ਬਿਸਰਾਮੂ।
ਥਿਰੇ ਪ੍ਰਯੰਕਨਿ ਪਰ ਸ਼ੁਭ ਧਾਮੂ ॥੩੩॥
ਬਾਤਿ ਸੁਧਾਸਰ ਬੂਝਨਿ ਲਾਗੀ।
ਅਪਰ ਬਜਾਹ ਹਿਤ ਮਨ ਅਨੁਰਾਗੀ[1]।
'ਕਹਾਂ ਭਯੋ ਜਬਿ ਕਾਜ ਰਚਾਯੋ?
ਹਮ ਕੋ ਪੂਰਬ ਨਹੀਂ ਬੁਲਾਯੋ ॥੩੪॥
ਅਪਰ ਮੇਲ ਭੀ ਕੋਇ ਨ ਭਯੋ।
ਬਹੁਰੋ ਬਿਘਨ ਜੁੱਧ ਕੋ ਭਯੋ।
ਦਿਯੇ ਅਪਰ ਥਲ ਆਨਿ ਸੁ ਫੇਰੇ।
ਸੁਨਿ ਹਮ ਸਭਿ ਕੋ ਚਿੰਤ ਘਨੇਰੇ ॥੩੫॥
ਆਗੇ ਸਦਾ ਹਕਾਰਤਿ ਰਹੇ।
ਅਬਿ ਕੇ ਬਜਾਹ ਕਰੋਂ ਨ ਹਮ ਚਹੇ?'
ਸੁਨਿ ਦਮੋਦਰੀ ਦੀਰਘ ਸ੍ਵਾਸ।
ਕਹਨਿ ਲਗੀ ਬਿਰਥਾ[1] ਤਿਨ ਪਾਸ ॥੩੬॥
'ਬਡੇ ਪੁਰਖ ਕਿਸ ਕੇ ਕੁਛ ਨਾਂਹੀ[1]।

[1]ਮਿੱਠੇ (ਖਾਣਿਆਂ) ਸਮੇਤ (ਅ) ਪ੍ਰੇਮ ਨਾਲ।

[1]ਫੇਰ ਵਿਆਹ ਦੀਆਂ ਗੱਲਾਂ (ਪੁੱਛਣ) ਲਈ ਪ੍ਰੇਮੀ ਹੋਈ।

[1]ਵਿਥਿਆ।

[1]ਕਿਸੇ ਦੇ ਕੁਛ ਨਹੀਂ (ਲਗਦੇ)।

ਬਰਤਹਿਂ ਜਿਮ ਭਾਵਤਿ ਮਨ ਮਾਂਹੀ।
ਲਾਭੁ ਰੁ ਤੋਟਾ ਸਮ ਹੀ ਜਾਨੈਂ।
ਨਹਿਂ ਪਰਵਾਰ ਮੋਹ ਕੋ ਠਾਨੈਂ ॥੩੭॥
ਪੂਰਬ ਸਤਿਗੁਰ ਜੇਤਿਕ ਭਏ।
ਐਸੀ ਰੀਤਿ ਬਰਤਿ ਸਭਿ ਗਏ।
ਸਨਬੰਧਨਿ ਕੋ ਕਹੁ ਨ ਮਾਨੇ।
ਨਿਜ ਸਥਾਨ ਸੇਵਕ ਹੀ ਠਾਨੇ ॥੩੮॥
ਸਿੱਖਜਨਿ ਹਿਤ ਪਕਵਾਨ ਮੰਗਾਵਾ।
ਨਹਿਂ ਮੈਂ ਦੀਨੋ ਸ੍ਰਾਪ ਅਲਾਵਾ।
-ਖਾਹਿ ਮਲੇਛਨਿ ਸੈਨ, ਅਹਾਰਾ-।
ਘਰ ਉਜਰਹਿ ਕੁਛ ਨਹੀਂ ਬਿਚਾਰਾ ॥੩੯॥
ਭੂਤ ਭਵਿੱਖਜ ਗਤੀ ਸਭਿ ਜਾਨੇ।
ਜਾਂ ਤੇ ਨਹੀ ਹਕਾਰਨਿ ਠਾਨੇ।
ਪਰਹਿਂ ਬਜਾਹ ਮੈਂ ਬਿਘਨ ਬਿਸਾਲਹਿਂ।
ਹੁਇ ਹੈ ਇਮ ਕੁਟੰਬ ਕੋ ਹਾਲਹਿ ॥੪੦॥
ਸ੍ਰੀ ਨਾਨਕ ਦੇ ਹਾਥ ਬਚਾਏ।
ਕੁਸ਼ਲ ਸਹਤ ਇਕ ਤਨ ਨਿਕਸਾਏ[1]।
ਮੈਂ ਜਬਿ ਕਹੁ ਬੁਲਾਵਨਿ ਤੁਮੈ।
ਤੂਸ਼ਨਿ ਹੋਇ ਰਹੇ ਤਿਹ ਸਮੈ ॥੪੧॥
ਤੁਰਕਨਿ ਚਮੂੰ ਅਰਧਿ ਨਿਸ ਆਈ।
ਸਿੱਖਜ ਬਿਚਾਰਨਿ[1] ਕੀਨਿ ਲਰਾਈ।
ਤ੍ਰਾਸ ਬਿਸਾਲ ਭਯੋ ਤਿਸ ਰਾਤਿ।
ਹੇ ਅਲਿ! ਕਹਾਂ ਕਹੋਂ ਸੋ ਬਾਤਿ ॥੪੨॥
ਹਮਹਿ ਨਿਕਾਸਿ ਝਬਾਲ ਪੁਚਾਏ।
ਆਪ ਲਰੇ ਹਤਿ ਰਿਪੁ ਸਮੁਦਾਏ।
ਤੀਨੋ ਪਹਿਰ ਤੁਪਕ ਤਰਵਾਰਿ।
ਦੁਹਿ ਦਿਸ਼ਿ ਤੇ ਭਟ ਮਰੇ ਸੁ ਮਾਰਿ[1] ॥੪੩॥
ਕਈ ਹਜ਼ਾਰ ਤੁਰਕ ਕੀ ਸੈਨਾ।
ਸੰਘਾਰੀ ਸਭਿ ਸੰਘਰ ਐਨਾ।
ਢਰੇ ਦੁਪਹਿਰੇ ਕੇਤਿਕ ਪਾਛੇ।

[1]ਸੁੱਖ ਨਾਲ ਇਕ ਸਰੀਰ ਬਚਕੇ ਨਿਕਲੇ ਸਨ।

[1]ਸਿੱਖਾਂ ਨੇ ਵਿਚਾਰਕੇ। (ਅ) ਵਿਚਾਰਿਆਂ ਸਿੱਖਾਂ ਨੇ।

[1]ਮਾਰਕੇ ਮਰੇ। (ਅ) ਸ਼ੁਮਾਰ = ਬੇਗਿਣਤ।

ਹਮ ਸੋਂ ਆਨਿ[1] ਮਿਲੇ ਜਬ ਬਾਂਛੇ ॥੪੪॥
ਤਹਾਂ ਬਰਾਤ ਮੋਰਿ ਕਰਿ ਆਨਿ।
ਫੇਰੇ ਫੇਰਿ ਸੁਤਾ ਤਿਸ ਥਾਨਿ।
ਚਢੇ ਆਜ ਤਹਿਂ ਤੇ ਚਲਿ ਆਏ।'
ਸੁਨਿ ਸਭਿ ਕੇ ਮਨ ਤਬਿ ਬਿਸਮਾਏ ॥੪੫॥

[1]ਮੋੜਕੇ ਲਿਆਂਦੀ।

ਪੁਨ ਅਨੰਦ ਕੀ ਤਰੁਨੀ ਕਹਜੋ।
'ਭਲੀ ਭਈ ਤਨ ਸਭਿ ਸੁਖ ਰਹਜੋ।
ਧਨ ਤੌਂ ਆਵਨਿ ਜਾਨੋ ਜਾਨਿ।
ਹੁਇ ਹੈ ਫੇਰ ਸਮਾਜ ਮਹਾਨ' ॥੪੬॥
ਕਰਤਿ ਬਾਤ ਨਿਸ ਜਾਮ ਬਿਤਾਈ।
ਸੁਪਤਿ ਜਥਾ ਮੁਖ ਤਬਿ ਸਮੁਦਾਈ।
ਵਹਿਰ ਗੁਰੂ ਜਿਮ ਖਾਨ ਰੁ ਪਾਨ।
ਸੋ ਭੀ ਸੁਨਹੁ ਕਥਾ ਸੁਖ ਮਾਨਿ ॥੪੭॥

ਦੋਹਰਾ:
ਇਕ ਰਣ ਕਰਤੇ, ਬਜਾਹ ਪੁਨ[1], ਦ੍ਵੈ ਨਿਸ ਨੀਂਦ ਨ ਪਾਇ।
ਬਿਨ ਸੰਸੈ ਬਿਸਰਾਮ ਕਰਿ, ਸੁਪਤਿ ਭਏ ਸਮੁਦਾਇ ॥੪੮॥

[1]ਇਕ (ਰਾਤ ਤਾਂ) ਜੰਗ ਕਰਦਿਆਂ ਤੇ ਫੇਰ (ਦੂਸਰੀ) ਵਿਆਹ ਵਿਚ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਗੋਇੰਦਵਾਲ ਆਗਵਨ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਗੋਇੰਦਵਾਲ ਗੁਰਦ੍ਵਾਰੇ ਦਰਸ਼ਨ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਸ਼੍ਰੀ ਗੁਰੁ ਅਮਰ ਭਤੀਜ ਕੋ,
'ਸਾਵਣ ਮਲ' ਜਿਸ ਨਾਮ।
ਨੰਦ 'ਚੰਦ ਮਲ' ਤਾਂਹਿ ਕੋ,
ਸੁਨਿ ਕੈ ਗੁਰੂ ਸਧਿ ਧਾਮ[1] ॥੧॥

[1]ਘਰੋਂ।

ਚੌਪਈ:

ਤਤਛਿਨ ਸਤਿਗੁਰ ਕੇ ਢਿਗ ਆਯੋ।
ਧਰਿ ਪ੍ਰਸਾਦਿ ਕੋ ਸੀਸ ਨਿਵਾਯੋ।
ਸਾਦਰ ਨਿਕਟਿ ਬਿਠਾਵਨਿ ਕੀਨਿ।
ਕੁਸ਼ਲ ਪ੍ਰਸ਼ਨ ਕਹਿ ਸੁਨਿ ਸੁਖ ਲੀਨਿ ॥੨॥
ਸੂਪਕਾਰ ਤਿਸ ਛਿਨ ਮਹਿਂ ਆਵਾ।
'ਅਸਨ ਤਯਾਰ' ਸਭਿ ਬਾਕ ਸੁਨਾਵਾ।
'ਲੇ ਆਵਹੁ' ਤਬਿ ਗੁਰੂ ਬਖਾਨਾ।
ਗਏ ਦਾਸ, ਲੈ ਥਾਰ ਮਹਾਨਾ ॥੩॥
ਸ੍ਵਾਦਤਿ ਅਸਨ ਪਰੋਸਨਿ ਕਰਜੋ।
ਚੌਂਕੀ ਊਪਰ ਲਯਾਇ ਸੁ ਧਰਜੋ।
ਦੋਇ ਥਾਰ ਕਹਿ ਔਰ ਅਨਾਏ।
ਸੁੰਦਰ, ਸਸਿ ਮਲ, ਅੱਗ੍ਰ[1] ਧਰਾਏ ॥੪॥

[1]ਸੁੰਦਰ ਤੇ ਚੰਦ ਮੱਲ ਜੀ ਦੇ ਅੱਗੇ।

ਅਪਰ ਸਭਿਨਿ ਕੋ ਤਬਿ ਬਰਤਾਯੋ।
ਲੀਨਿ ਜਥਾ ਰੁਚਿ ਤ੍ਰਿਪਤੇ ਖਾਯੋ।
ਲੇ ਜਲ ਹਾਥ ਪਖਾਰਨਿ ਕਰੇ।
ਅਨਿਕ ਬਚਨਿ ਕਰਿ ਉਰ ਮੁਦ ਭਰੇ ॥੫॥
ਚੰਦ ਮੱਲ ਕੋ ਗੁਰੂ ਸਰਾਹਜੋ।
ਸੁੰਦਰ ਸਹਤ ਦਰਸ ਬਹੁ ਚਾਹਜੋ।
'ਬਡੀ ਨਿਸਾ ਬੀਤੀ, ਘਰ ਜਾਵਹੁ।
ਕਰਿ ਬਿਸਰਾਮ ਨੀਂਦ ਸੁਖ ਪਾਵਹੁ' ॥੬॥
ਹਾਥ ਜੋਰਿ ਤਬਿ ਦੋਨਹੁ ਕਹੈਂ।

'ਸਕਲ ਜਾਮਨੀ ਤੁਮ ਢਿਗ ਰਹੈਂ।
ਚਿਰੰਕਾਲਿ ਤੇ ਮੇਲ ਹਮਾਰਾ।
ਰਹਿ ਸਮੀਪ ਸੁਖ ਲਹੈਂ ਉਦਾਰਾ ॥੭॥
ਦੁਰਲਭ ਸੇਵ ਆਪ ਕੀ ਪਾਵਨਿ[1]।
ਨਿਸਿ ਮਹਿਂ ਕਰਤਿ ਰਹਹਿਂ ਹੁਇਂ ਪਾਵਨ[1]।'
ਤਬਿ ਸਨਮਾਨ ਦਹਨਿ ਕੋ ਦੀਨਿ।
ਜੁਗ ਪ੍ਰਯੰਕ ਮੰਗਵਾਵਨਿ ਕੀਨਿ ॥੮॥
ਚੰਦ ਮੱਲ, ਸੁੰਦਰ ਪੌਢਾਏ।
ਸਭਿ ਸੰਗਤਿ ਸੋਂ ਗੁਰ ਫੁਰਮਾਏ।
'ਨਿਜ ਨਿਜ ਸਦਨ ਜਾਇ ਸੁਖ ਪਾਵਹੁ।
ਭਏ ਪ੍ਰਭਾਤਿ ਬਹੁਰ ਸਭਿ ਆਵਹੁ' ॥੯॥
ਮਾਨਿ ਹੁਕਮ ਸਭਿ ਗਮਨੇ ਧਾਮੂ।
ਗੁਰ ਜਸ ਉਚਰਤਿ ਕਿਯ ਬਿਸਰਾਮੂ।
ਬਡੇ ਪ੍ਰਯੰਕ ਪੌਢਿ ਗੁਰੁ ਗਏ।
ਦ੍ਵੈ ਸਿਖ ਸੇਵਾ ਹਿਤ ਥਿਤ ਭਏ ॥੧੦॥
ਪੌਨ ਕਰਤਿ ਇਕ ਬੀਜਨ ਸਾਥ।
ਦੁਤੀਓ ਚਰਨ ਪਲੋਟਤਿ ਹਾਥ।
ਚਾਂਪੀ ਕਰਤਿ ਪ੍ਰੇਮ ਤੇ ਸੋਈ।
ਸ੍ਰੀ ਗਰ ਨਿੰਦ੍ਰਾ ਕੇ ਬਸਿ ਹੋਈ ॥੧੧॥
ਹੁਤੇ ਉਨੀਂਦੇ ਦ੍ਵੈ ਨਿਸਿ ਕੇਰੇ।
ਸੁੰਦਰ, ਚੰਦ ਮੱਲ ਤਬਿ ਹੇਰੇ।
ਕਰੈਂ ਪਰਸਪਰ ਜੰਗ ਪ੍ਰਸੰਗ।
'ਸ਼੍ਰਮਤ ਅਹੈਂ ਤੁਰਕਨਿ ਗਨ ਭੰਗ ॥੧੨॥
ਕਰਜੋ ਮਹਾਂਬਲ ਕਈ ਹਜ਼ਾਰ।
ਤੀਨਿ ਜਾਮ ਮਹਿਂ ਕੀਨਿ ਸੰਘਾਰ[1]?
ਕੈ ਤੌ ਗੁਰ ਥੇ ਸ਼ਾਂਤਿ ਸਰੂਪ।
ਸ਼ਸਤ੍ਰ ਧਰੇ ਕਿਯ ਰੀਤਿ ਅਨੂਪ ॥੧੩॥
ਜਿਸ ਪ੍ਰਕਾਰ ਧਾਰੇ ਹਥਿਆਰ।

[1]ਆਪ ਜੀ ਦੀ ਸੇਵਾ ਪਾਉਣੀ (= ਪ੍ਰਾਪਤ ਕਰਨੀ) ਬੜੀ ਦੁਰਲੱਭ ਹੈ।
[1]ਪਵਿੱਤ੍ਰ।
[1]ਨਾਸ਼।

ਤੈਸੇ ਕਰੇ ਤੁਰਕ ਸੰਘਾਰ।
ਜਥਾ ਡੀਲ ਬਡ ਬਲ ਕੇ ਸਾਥਿ।
ਤਥਾ ਰਿਪੁਨਿ ਦਿਖਰਾਏ ਹਾਥਿ ॥੧੪॥
ਸਫਲ ਕਰਜੋ ਬਲ ਸ਼ਸਤ੍ਰ ਧਰਨਿ ਕੋ।
ਸਭਿ ਤੇ ਅਧਿਕ ਕਰਜੋ ਰਣ ਗਨ ਕੋ।
ਸੰਗ ਸੁਭਟ ਸਿਖ ਸੇ ਬਡਭਾਗੇ।
ਜੇ ਇਨ ਕੀ ਸੇਵਾ ਮਹੁ ਲਾਗੇ ॥੧੫॥
ਮਰੇ ਜੰਗ ਸੇ ਸੁਰਗ ਸਿਧਾਏ।
ਜਿਯਤਿ ਸਾਥ ਹੈਂ ਸੇਵ ਕਮਾਏ।
ਇਨ ਦੋਨਹੁ ਸਿੱਖਨਿ ਦਿਸ਼ਿ ਦੇਖੋ।
ਕਰਤਿ ਸੇਵ ਕੋ ਪ੍ਰੇਮ ਵਿਸ਼ੇਖੋ ॥੧੬॥
ਚੰਦ ਮੱਲ ਸੁਨੀਯਹਿ ਹਿਤ ਠਾਨਿ।
ਸੇਵ ਸਮਾਨ ਨਹੀਂ ਕੁਛ ਆਨ।
ਪਰਮ ਪਦਾਰਥ ਸੇਵਾ ਅਹੈ।
ਸੇਵਾ ਕਰੇ ਸਕਲ ਫਲ ਲਹੈ ॥੧੭॥
ਸਰਬ ਗੁਰਨਿ ਸੇਵਾ ਕੋ ਚੀਨ।
ਨਿਜ ਪਦ ਊਚੋ ਸੇਵਕ† ਦੀਨਿ।

†ਦੇਖੋ ਸ਼੍ਰੀ ਗੁਰ ਨਾ: ਪ੍ਰ: ਉਤਰਾ: ਅਧਜਾ: ੪੨ ਅੰਕ ੫੪ ਦੀ ਹੇਠਲੀ ਟੂਕ।

ਹਮ ਤੇ ਨਹਿਂ ਅਬਿ ਸੇਵ ਕਰਾਵੈਂ।
ਜਿਸ ਸੇਵਾ ਤੇ ਸਭਿ ਕੁਛ ਪਾਵੈਂ' ॥੧੮॥
ਇਮ ਚਰਚਾ ਆਪਸ ਮਹਿਂ ਕਹੇ।
ਗੁਰੂ ਸਰੂਪ ਬਿਲੋਕਤਿ ਰਹੇ।
ਰਹੀ ਜਾਮਨੀ ਜਾਮ ਸਵਾ ਜਬਿ।
ਸ਼੍ਰੀ ਹਰਿਗੋਵਿੰਦ ਨੀਂਦ ਤਜੀ ਤਬਿ ॥੧੯॥
ਪ੍ਰਥਮ ਸੌਚ ਕਰਿ ਮੱਜਨ ਭਏ।
ਬਾਨੀ ਕੰਠ ਪਾਠ ਕੋ ਕਏ।
ਇਤਨੇ ਬਿਖੈ ਰਬਾਬੀ ਆਏ।
ਆਸਾਵਾਰ ਰਾਗ ਜੁਤਿ ਗਾਏ ॥੨੦॥
ਫਰਸ਼ ਬਿਸਾਲ ਦਿਵਾਨ ਲਗਾਯੋ।
ਸ਼ਬਦ ਰਾਗ ਜਨੁ ਅਮੀ ਬ੍ਰਖਾਯੋ।
ਜਬਹਿ ਅਕਾਸ਼ ਪ੍ਰਕਾਸ਼ਹਿ ਧਰਜੋ।
ਆਸਾਵਾਰ ਭੋਗ ਤਬਿ ਪਰਜੋ ॥੨੧॥

ਗੁਰ ਜੁਤਿ ਸਭਿਹੂੰ ਸੀਸ ਨਿਵਾਯੋ।
ਉਦਯੋ ਤਰਨਿ[1] ਤਬਿ ਤਿਮਰ ਨਸਾਯੋ। [1]ਸੂਰਜ
ਸ਼੍ਰੀ ਹਰਿ ਗੋਵਿੰਦ ਹੁਕਮ ਉਚਾਰਾ।
'ਕਰਹੁ ਕੂਚ ਕੋ ਅਬਹਿ ਨਗਾਰਾ' ॥੨੨॥
ਸੁਨਿ ਤਤਛਿਨ ਹੀ ਬੰਬ[1] ਬਜਾਈ। [1]ਧੌਂਸੇ।
ਭਏ ਸਨੱਧ ਸੂਰ ਸਮੁਦਾਈ।
ਆਪ ਬਾਪਿਕਾ ਦਿਸ਼ਿ ਕੋ ਚਲੇ।
ਸੇਵਕ ਲੇ ਤੁਰੰਗ ਕੋ ਮਿਲੇ ॥੨੩॥
ਨਹੀਂ ਅਰੂਢੇ ਦੀਨਾ ਨਾਥ।
ਗਏ ਚਰਨ ਸੋਂ ਦੋਨਹੁ ਸਾਥਿ।
ਇਕ ਕਰ ਸੋਂ ਸੁੰਦਰ ਕਰ[1] ਗਹਯੋ। [1]ਸੁੰਦਰ ਜੀ ਦਾ ਹੱਥ।
ਚੰਦ ਮੱਲ ਸੰਗ ਬਾਕਨਿ ਕਹਯੋ ॥੨੪॥
ਸਾਹਿਬਜ਼ਾਦੇ ਪੰਚਹੁ ਆਏ।
ਸੰਗ ਪਿਤਾ ਕੇ ਚਲਤਿ ਸੁਹਾਏ।
ਸੰਗਤਿ ਜੁਤਿ ਤਹਿੰ ਕਰਯੋ ਸ਼ਨਾਨ।
ਦੀਨ ਦੀਜਨਿ ਕੋ[1] ਦੀਨਸਿ ਦਾਨ ॥੨੫॥ [1]ਗਰੀਬਾਂ ਤੇ ਬ੍ਰਾਹਮਣਾਂ ਨੂੰ।
ਸ਼੍ਰੀ ਗੁਰਦਿੱਤੇ ਪਿਤ ਸੋਂ ਕਹਯੋ।
'ਬਾਪੀ ਮਹਿਮਾ ਮੋ ਚਿਤ ਚਹਯੋ।
ਕਰਹੁ ਸੁਨਾਵਨਿ ਜੈਸੀ ਅਹੈ।'
ਸੁਤ ਸੋਂ ਸ਼੍ਰੀ ਹਰਿਗੋਵਿੰਦ ਕਹੈਂ ॥੨੬॥
'ਤ੍ਰਿਤਿਯ ਗੁਰੂ ਇਹ ਸਿਰਜਨ ਕਰੀ।
ਹਮਰੇ ਬਡੇ ਸੇਵ ਬਹੁ ਧਰੀ।
ਜੋ ਪੂਰਨਮਾਸ਼ੀ ਇਹ ਮੱਜੈ।
ਜਨਮ ਜਨਮ ਕੇ ਕਲਮਲ ਭੱਜੈਂ ॥੨੭॥
ਮਨਬਾਂਛਤ ਫਲ ਪ੍ਰਾਪਤਿ ਹੋਇ।
ਸ਼੍ਰੀ ਗੁਰੁ ਅਮਰ ਸਿਮਰਿ ਉਰ ਸੋਇ।
ਚੌਰਾਸੀ ਕੀਨੀ ਸੌਪਾਨ[1]। [1]ਪੌੜੀਆਂ।
ਪਠਹਿ ਚੁਰਾਸੀ ਜਪੁ ਕਰਿ ਨ੍ਹਾਨਿ ॥੨੮॥
ਨਹੀਂ ਚੁਰਾਸੀ ਪਾਵਹਿ ਜੀਵ।
ਪ੍ਰਾਪਤਿ ਗੁਰੁ ਕੀ ਪੁਰੀ ਸਦੀਵ।'

ਇਮ ਕਹਿ ਪੁਨ ਦੋਨਹੁ ਸੰਗ ਕਹਯੋ।
'ਗੁਰੁ ਸਥਾਨ ਜਹਿਂ ਜਹਿਂ ਤੁਮ ਲਹਯੋ ॥੨੯॥
ਤਹਿਂ ਤਹਿਂ ਚਲਿ ਕਰਿ ਦਰਸ ਕਰਾਵਹੁ।
ਜਿਮ ਜਿਮ ਭਏ ਪ੍ਰਸੰਗ ਸੁਨਾਵਹੁ।'
ਬਡ ਜਾਮਾ ਗੁਰੁ ਕੇ ਗਰ ਪਰਯੋ।
ਖੜਗ ਬਿਸਾਲ ਗਾਤਰੇ ਧਰਯੋ ॥੩੦॥
ਕੰਚਨ ਜਬਰ ਜਵਾਹਰ ਜਰੇ।
ਧਰਿ ਨਿਖੰਗ ਕਟਿ ਕਸਿਬੋ ਕਰੇ।
ਭੀਖਨ ਤੀਖਨ ਤੀਰਨਿ ਭਰੇ।
ਧਨੁਖ ਕਠੋਰ ਬਡੇ ਕਰ ਧਰੇ ॥੩੧॥
ਚਲੇ ਤਹਾਂ ਤੇ ਬੰਦਨ ਕੀਨਿ।
ਗਰੀ ਤੰਗ[1] ਪੁਰਿ ਕੀ ਜਹਿਂ ਚੀਨਿ।
ਗੁਰੂ ਬਾਤ ਕਰਤੇ ਤਹਿਂ ਚਾਲੇ।
ਸੁਨਿ ਆਵਤਿ ਧਰਿ ਹਰਖ ਬਿਸਾਲੇ ॥੩੨॥
ਨਰ ਨਾਰੀ ਨਿਜ ਕਾਜ ਬਿਸਾਰੇ।
ਘਰਿ ਤਜਿ ਤਜਿ ਠਾਂਢੇ ਸਭਿ ਦ੍ਵਾਰੇ।
ਕਰਹਿਂ ਬਿਲੋਕਨਿ ਹੁਇ ਕਰਿ ਨੇਰੇ।
ਸੁੰਦਰ ਡੀਲ ਬਲੀ ਜੁ ਬਡੇਰੇ ॥੩੩॥
ਸੁੰਦਰ ਚੰਦ ਮੱਲ ਰਸ ਰਾਤੇ।
ਜਿਤ ਚਲਿਬੋ ਤਿਤ ਪ੍ਰੇਰਤਿ ਜਾਤੇ।
ਬੀਥਨਿ ਮਹਿਂ ਘਰ ਘਰ ਦਿਸ਼ਿ ਦੋਊ।
ਦਰਸਤਿ ਨਮੋ ਕਰਤਿ ਸਭਿ ਕੋਊ ॥੩੪॥
ਭੀਰੀ ਗਲੀ ਕਿਤਿਕ ਤਹਿਂ ਆਈ।
ਗੁਰੁ ਜਾਮੋ ਦੁਹੁਦਿਸ਼ਿ ਲਗਿ ਜਾਈ।
ਜਿਨਿ ਕੋ ਡੀਲ ਸਰੀਰ ਬਡੇਰਾ।
ਪੁਨ ਜਾਮਾ ਬਹੁ ਪਾਲਨਿ ਕੇਰਾ[1] ॥੩੫॥
ਭੀਰੀ ਬਹੁਤ ਬੀਥਿਕਾ ਸੋਈ।
ਯਾਂ ਤੇ ਦੁਹੁ ਦਿਸ਼ਿ ਲਾਗਤਿ ਜੋਈ।
ਤਬਿ ਸੁੰਦਰ ਨੇ ਬਾਕ ਬਖਾਨਾ।

[1]ਤੰਗ ਗਲੀ।

[1]ਬਹੁਤੇ ਪੱਲਿਆਂ ਦਾ।

'ਇਹ ਗੁਰੁ ਰਾਮ ਦਾਸ ਉਦਪਾਨਾ[1]' ॥੩੬॥

[1]ਖੂਹੀ ਹੈ।

ਤਹਿਂ ਚਰਨਾਂਮ੍ਰਿਤ[1] ਲੇ ਕਰਿ ਚਾਲੇ।

[1]ਉਸ ਖੂਹੀ ਦਾ ਚੁਲੀ ਭਰ ਜਲ ਪੀਤਾ। ਕਿਸੇ ਪਵਿੱਤ੍ਰ ਥਾਉਂ ਤੇ ਚੁਲੀ ਭਰ ਜਲ ਲੈਣ ਨੂੰ ਚਰਣਾਂਮ੍ਰਿਤ ਕਹਿ ਦੇਂਦੇ ਹਨ। ਇਹ ਮੁਹਾਵਰਾ ਪੈ ਚੁੱਕਾ ਹੈ। ਹੋ ਸਕਦਾ ਹੈ ਕਿ 'ਚੁਲੀ+ਅੰਮ੍ਰਿਤ' ਤੇ 'ਚਰਣ+ਅੰਮ੍ਰਿਤ' ਦੋਹਾਂ ਦਾ ਇਹ ਇੱਕੋ ਪਦ ਬਣ ਗਿਆ ਹੋਵੇ।

ਦੇਖਿ ਚੁਬਾਰੇ ਪੁੰਨ[1] ਬਿਸਾਲੇ।

[1]ਪਵਿੱਤ੍ਰ।

ਏਕ ਕਿਲਕ ਤਹਿਂ ਕੰਧ ਮਝਾਰਾ।
ਗਡਵਾਯਹੁ ਸ਼੍ਰੀ ਅਮਰ ਉਦਾਰਾ ॥੩੭॥
ਨਿਸ ਦਿਨ ਖਰੇ ਰਹਤਿ ਤਪ ਕਰਤੇ।
ਥਕਤਿ ਹੋਤਿ ਤਬਿ ਤਾਂਹਿ ਪਕਰਿਤੇ।
ਸੌ ਤੇ ਅਧਿਕ ਬਰਖ ਬਯ ਤਨ ਕੀ।
ਦੇਹਿ ਜਰਜਰੀ ਭੂਤ[1] ਸੁ ਜਿਨਿ ਕੀ ॥੩੮॥

[1]ਬੁਢਾਪੇ ਵਾਲੀ।

ਤਊ ਪ੍ਰੀਤਿ ਜਿਨ ਕੀ ਤਪ ਮਾਂਹੀ।
ਰਿਸ ਪ੍ਰਸੰਨਤਾ ਨਿਸ਼ਫਲ ਨਾਂਹੀ।
ਨਮੋ ਕਰੀ ਦਰਸ਼ਨ ਕੋ ਹੇਰਤਿ।
ਪੁਨ ਸੁੰਦਰ ਸਸਿਮਲ[1] ਕਹਿ ਪ੍ਰੇਰਤਿ ॥੩੯॥

[1]ਚੰਦ ਮੱਲ ਜੀ।

'ਸ਼੍ਰੀ ਗੁਰੁ ਰਾਮਦਾਸ ਗੁਰਿਆਈ।
ਇਸ ਥਲ ਬੈਠਿ ਦਈ ਸੁਖਦਾਈ।'
ਤਹਿਂ ਦਰਸ਼ਨ ਕਰਿ ਅਧਿਕ ਅਨੰਦੇ।
ਸੋ ਥਲ ਜੋਰਿ ਹਾਥ ਬਹੁ ਬੰਦੇ ॥੪੦॥
ਪੁਨ ਸੁੰਦਰ ਨੇ ਭਨਜੋ ਸੁਨਾਯੋ।
'ਜਹਾਂ ਜਨਮ ਤੁਮਰੇ ਪਿਤ ਪਾਯੋ।
ਤਿਸ ਥਲ ਕੋ ਅਬਿ ਦਰਸ਼ਨ ਕਰੀਅਹਿ।
ਇਹ ਪੁਰਿ ਅਪਨੋ ਪ੍ਰਥਮ ਬਿਚਰੀਯਹਿ' ॥੪੧॥
ਰਾਇਬੇਲ[1] ਚੰਬੇਲੀ ਕੇਰਿ।

[1]ਰਵੇਲ।

ਲਜਾਯੋ ਮਾਲੀ ਫੂਲ ਘਨੇਰ।
ਹੁਇ ਪ੍ਰਸੰਨ ਬਖਸ਼ਜੋ ਬਹੁ ਦਰਬਾ।
ਲੇ ਸਭਿ ਥਲਿ ਪਰ ਅਰਪੇ ਸਰਬਾ

॥੪੨॥
ਪਿਤਾ ਜਨਮ ਕੋ ਸੁਥਲ ਨਿਹਾਰਾ।
ਬੰਦਨ ਕੀਨਿ ਪ੍ਰੇਮ ਕੋ ਧਾਰਾ।
ਗਨ ਫੂਲਨਿ ਕੇ ਭਰ ਕਰਿ ਅੰਜੁਲ।
ਅਰਪਨਿ ਕਰੇ ਬਿਸਦ ਬਰ ਮੰਜੁਲ[1] [1]ਬਹੁਤ ਚਿੱਟੇ ਤੇ ਉੱਜਲ।
॥੪੩॥
ਫੂਲਨਿ ਮਾਲ ਲਈ ਜੁ ਚਢਾਈ।
ਚੰਦ ਮੱਲ ਗੁਰੁ ਗਰ ਪਹਿਰਾਈ।
ਤਿਸ ਤੇ ਬਧੀ ਅਧਿਕ ਹੀ ਸ਼ੋਭਾ।
ਪਿਖਿ ਕਰਿ ਕਿਸਿ ਕੋ ਨਹਿਂ ਮਨ ਲੋਭਾ
॥੪੪॥
ਪੁਨ ਮੋਹਨ ਕੋ ਗਏ ਚੁਬਾਰੇ।
ਸੁੰਦਰ ਬੰਦਨ ਕਰਤਿ ਉਚਾਰੇ।
'ਸ਼੍ਰੀ ਅਰਜਨ ਜੀ ਇਸ ਥਲ ਆਏ।
ਲੈਬੇ ਗੁਰੁਬਾਨੀ ਸਮੁਦਾਏ ॥੪੫॥
-ਮੋਹਨ ਤੇਰੇ ਉਚੇ ਮੰਦਰ-।
ਗੌਰੀ ਛੰਤ ਉਚਾਰਜੋ ਸੁੰਦਰ।'
ਸ਼੍ਰੀ ਹਰਿਗੋਵਿੰਦ ਤਬਿ ਮੁਸਕਾਏ।
ਕਥਾ ਬਡਨਿ ਕੀ ਸੁਨਿ ਹਰਖਾਏ ॥੪੬॥
'ਸੁੰਦਰ, ਧੰਨ ਸਦਾ ਤੁਮ ਅਹੋ!
ਕਥਾ ਗੁਰਨਿ ਕੀ ਸਗਰੀ ਲਹੋ।
ਅਪਰ ਸਥਾਨ ਮਾਨਨਿਯ ਜੋਇ।
ਕਰਿਵਾਵਹੁ ਦਰਸ਼ਨ ਅਬਿ ਸੋਇ'
॥੪੭॥
ਸੁੰਦਰ ਬੰਦਤਿ ਹਾਥ ਬਖਾਨਾ।
'ਤੀਨ ਦੇਹੁਰੇ ਵਹਿਰ ਸਥਾਨਾ।
ਤਿਨ ਕੋ ਭੀ ਦਰਸ਼ਨ ਕਰਿ ਲੀਜੈ।
ਜਾਤ੍ਰਾ ਸਫਲ ਬਡਿਨਿ ਕੀ ਕੀਜੈ'
॥੪੮॥
ਸੁਨਿ ਸਤਿਗੁਰੁ ਬੈਠੇ ਇਕ ਥਾਇਂ।
ਤਜਾਰੀ ਹਿਤ ਕੁਟੰਬ ਸਮੁਦਾਇ।
ਥਿਰੇ ਸਰਬ ਹੀ ਬਹੁ ਨਰ ਸਾਥਿ।

ਤ੍ਰਿਪਤਹਿਂ ਨਹਿਂ, ਦਰਸਹਿਂ ਗੁਰੁ ਨਾਥ
॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਗੋਇੰਦਵਾਲ ਪ੍ਰਸੰਗ' ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

## ੨੨. [ਗੋਇੰਦਵਾਲੋਂ ਕਰਤਾਰ ਪੁਰ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਸੁੰਦਰ ਕੀ ਮਾਤਾ ਤਬੈ, ਭੱਲਜਨਿ ਬੰਸ ਬਧੂਨਿ[1]।
ਗਈ ਸਭਿਨਿ ਕੋ ਸੰਗ ਲੇ, ਬੈਠਿ ਬੰਦਿ ਕਰ ਦੂਨਿ[1] ॥੧॥

[1]ਭੱਲੇ ਬੰਸ ਦੀਆਂ ਇਸਤ੍ਰੀਆਂ ਨੂੰ।
[1]ਦੋਵੇਂ ਹੱਥ ਜੋੜ ਕੇ ਬੈਠੀ।

ਚੌਪਈ:

ਸੁੰਦਰ ਚੰਦ ਮੱਲ ਕੇ ਸੰਮਤਿ[1]।
ਕਹਯੋ ਸਭਿਨਿ ਹੀ ਸਿਰ ਕਰਿ ਨੰਮ੍ਰਿਤਿ।
'ਕ੍ਰਿਪਾ ਕਰਹੁ ਰਾਖਹੁ ਨਿਜ ਡੇਰਾ।
ਕੀਜਹਿ ਗੋਇੰਦਵਾਲ ਬਸੇਰਾ ॥੨॥
ਇਸ ਥਲ ਤੁਮਰੇ ਰਹੇ ਪਿਤਾਮਾ।
ਬਹੁਤ ਬਰਖ ਲਗਿ ਕੀਨੇ ਧਾਮਾ।
ਬਹੁਰ ਆਪ ਕੇ ਪਿਤ ਜਬਿ ਆਵੈਂ[1]।
ਮਾਸ ਦੁ ਮਾਸ ਸੁ ਬਾਸ ਬਿਤਾਵੈਂ[1] ॥੩॥
ਤਿਮ ਹੀ ਤੁਮ ਭੀ ਮੇਲਿ ਰਖੀਜੈ।
ਸੁਖ ਸੋਂ ਬਾਸ ਆਪਨੋ ਕੀਜੈ।'
ਸੁਨਿ ਸਭਿਹਿਨਿ ਤੇ ਗੁਰੂ ਕ੍ਰਿਪਾਲ।
ਬੋਲੇ ਦੇਤਿ ਅਨੰਦ ਬਿਸਾਲ ॥੪॥
'ਹਮਰੀ ਤੋ ਇਸ ਥਲ ਬੁਨਿਯਾਦਿ[1]।
ਬਡੇ ਭਏ ਗੁਰੁ ਅਮਰ ਪ੍ਰਸਾਦਿ[1]।
ਕ੍ਰਿਪਾ ਕਟਾਖ ਇਹਾਂ ਤੇ ਪਾਇ।
ਕੀਟੀ ਤੇ ਗਜਰਾਜ ਬਨਾਇ ॥੫॥
ਜਿਸ ਕੇ ਬਡੇ ਭਾਗ ਜਗ ਹੋਇਂ।
ਬਸਿ ਪੁਰਿ ਤੁਮ ਕੋ ਸੇਵਹਿ ਸੋਇ।
ਸ਼੍ਰੀ ਗੁਰ ਅਮਰ ਬੰਸ ਕੀ ਸੇਵਾ।
ਕਰਨਿ ਚਹੌਂ ਚਿਤ ਮੈਂ ਨਿਤ ਏਵਾ[1] ॥੬॥
ਗੁਰੂ ਹੁਤੇ ਸਭਿ ਸ਼ਾਂਤਿ ਸਰੂਪ।
ਜਿਨ ਕੇ ਅਚਰਜ ਚਲਿਤ ਅਨੂਪ।
ਮੋਹਿ ਸੰਗਿ ਭਾ ਤੁਰਕਨਿ ਦ੍ਵੈਖ।
ਯਾਂ ਤੇ ਸੈਨਾਂ ਸੰਗ ਵਿਸ਼ੇਖ ॥੭॥

[1]ਅਨੁਸਾਰ।
[1]ਜਦੋਂ ਵੀ ਆਉਂਦੇ ਸਨ।
[1]ਵੱਸਕੇ ਬਿਤਾਉਂਦੇ ਸਨ।
[1]ਮੁੱਢ।
[1]ਗੁਰੂ ਅਮਰਦਾਸ ਜੀ ਦੀ ਕ੍ਰਿਪਾ ਨਾਲ।
[1]ਇਵੇਂ ਹੀ।

ਰਹਨਿ ਬਨੈਂ ਨਹਿਂ, ਰਹ੍ਯੋ ਬਿਚਾਰੋ[1]।
ਸੁਭਟ ਰੁ ਸੰਗਤਿ ਸੰਗ ਹਜ਼ਾਰੋਂ।'
ਸੁਨਿ ਗੁਰੁ ਤੇ ਪੁਨ ਇਨਹੁਂ ਉਚਾਰਾ।
'ਜਥਾ ਜੋਗ ਹੈ ਬਾਕ ਤੁਮਾਰਾ ॥੮॥
ਤਊ ਆਪਿ ਕੋ ਜੋ ਪਰਿਵਾਰਾ।
ਤਿਨਿ ਕੋ ਰਹਨਿ ਉਚਿਤ ਨਿਰਧਾਰਾ।
ਕ੍ਰਿਪਾ ਧਾਰਿ ਇਸ ਥਾਨ ਰਖੀਜੈ।
ਜਹਿਂ ਬਹੁ ਬਸਹੁ ਬੁਲਾਵਨਿ ਕੀਜੈ ॥੯॥
ਦੇਖਿ ਪ੍ਰੇਮ ਸਭਿ ਕੋ ਤਿਸ ਕਾਲਾ।
ਰਖਨਿ ਕੁਟੰਬ ਸੁ ਮਾਨਿ ਕ੍ਰਿਪਾਲਾ।
ਕੇਤਿਕ ਦਾਸੀ ਦਾਸ ਸਮੇਤ।
ਕਹ੍ਯੋ 'ਸਭਿਹਿ ਰਹਿਂ ਤੁਮਹਿਂ ਨਿਕੇਤ' ॥੧੦॥
ਇਹ ਮਸਲਤਿ ਕਹਿ ਸਭਿਹਿਨਿ ਸਾਥਿ।
ਚਲੇ ਵਹਿਰ ਪੁਰਿ ਤੇ ਗੁਰੁ ਨਾਥ।
ਸੁੰਦਰ ਚੰਦਮੱਲ ਹਰਖਾਏ।
ਕਹਤਿ ਸੁਨਤਿ ਬਚ ਸੰਗਿ ਸਿਧਾਏ ॥੧੧॥
ਤੀਨ ਦੇਹੁਰੇ ਤੀਰ ਬਿਪਾਸਾ।
ਪਗ ਸੋਂ ਗਏ ਗੁਰੂ ਤਿਨ ਪਾਸਾ।
ਪਿਤਾ ਮਾਤ ਭਾਨੀ ਅਸਥਾਨ[1]।
ਕੀਨਿ ਬੰਦਨਾ ਧਰਿ ਮਨ ਧ੍ਯਾਨ ॥੧੨॥
ਪੁਨ ਗੁਰੁ ਅਮਰ ਥਾਨ ਕਰਿ ਨਮੋ।
ਲੇ ਕਰਿ ਨਾਮ ਸਿਮਰਿ ਤਿਹ ਸਮੋਂ।
ਸ਼੍ਰੀ ਗੁਰੁ ਰਾਮਦਾਸ ਥਲ ਬੰਦੇ।
ਖਰੇ ਹੋਇ ਪੁਨ ਪਿਖਤਿ ਮੁਕੰਦੇ ॥੧੩॥
ਪੱਤ੍ਰ ਪਰੇ ਤਰੁ ਖਗ ਬਿਠ ਕੇਰੇ[1]।
ਬਢਨੀ[1] ਭੀ ਨਹਿਂ ਕਿਨਹੂੰ ਫੇਰੇ।
ਕਹ੍ਯੋ ਕਿ 'ਸਿੱਖ ਸਾਧ ਇਹ ਥਾਨ।
ਕ੍ਯੋਂ ਨਹਿਂ ਕਰ੍ਯੋ ਬਿਠਾਵਨਿ ਆਨਿ? ॥੧੪॥

[1]ਮੈਂ ਇਹ) ਵਿਚਾਰ ਚੁੱਕਾ ਹਾਂ।

[1]ਆਪਣੇ ਪਿਤਾ ਜੀ ਦੀ ਮਾਤਾ ਸ਼੍ਰੀ ਭਾਨੀ ਜੀ ਦੇ ਸਥਾਨ।

[1]ਬ੍ਰਿੱਛਾਂ ਦੇ ਪੁੱਤ੍ਰ ਤੇ ਪੱਛੀਆਂ ਦੀਆਂ ਵਿੱਠਾਂ ਪਈਆਂ (ਹੋਈਆਂ ਦੇਖੀਆਂ)।

[1]ਬੁਹਾਰੀ।

ਯਾਂ ਤੇ ਸਮੈਂ ਪਾਇ ਕਰਿ ਏਹਿ।
ਨਦੀ ਬਿਪਾਸਾ ਨਿਜ ਬਿਚ ਲੇਹਿ।'
ਅਸ ਕਹਿ ਲਿਯੋ ਮੰਗਾਇ ਤੁਰੰਗਾ।
ਭਏ ਅਰੂਢਨਿ ਸ਼ੋਭਤਿ ਅੰਗਾ ॥੧੫॥
ਪਿਖਿ ਸੁੰਦਰ ਸੁੰਦਰ ਸੁਖਕੰਦ।
ਚੰਦ ਮੱਲ ਮੁਖ ਚੰਦ ਅਨੰਦ।
ਦੁੰਦ ਬੰਦਿ ਕਰ ਪਦ ਅਰਬਿੰਦ।
ਬੰਦਤਿ ਭੇ ਸ਼੍ਰੀ ਹਰਿ ਗੋਬਿੰਦ[1] ॥੧੬॥

[1]ਦੋਵੇਂ ਹੱਥ ਜੋੜਕੇ ਸ਼੍ਰੀ ਹਰਿਗੋਵਿੰਦ ਜੀ ਦੇ ਚਰਣਾਂ ਕਵਲਾਂ ਤੇ ਨਮਸਕਾਰ ਕੀਤੀ।

ਬਿਛਰ ਨ ਸਕਹਿਂ ਪ੍ਰੇਮ ਚਿਤ ਗਾਢੇ।
ਭਨੇ ਗੁਰੂ[1], ਨਹਿਂ ਹੋਵਤਿ ਠਾਂਢੇ[2]।

[1]ਗੁਰੂ ਜੀ ਤਾਂ (ਉਨ੍ਹਾਂ ਨੂੰ ਪਿੱਛੇ ਮੁੜ ਜਾਣ ਵਾਸਤੇ) ਕਹਿੰਦੇ ਹਨ। [2]ਪਰ (ਓਹ) ਖੜੇ ਨਹੀਂ ਹੁੰਦੇ (ਭਾਵ ਨਾਲ ਹੀ ਟੁਰੇ ਜਾਂਦੇ ਹਨ)।

ਕਹਿ ਕਰ ਤਰਨੀ[1] ਨਿਕਟਿ ਹਕਾਰੀ।
ਚਢੇ ਤੁਰਤ ਹੋਵਨਿ ਹਿਤ ਪਾਰੀ ॥੧੭॥

[1]ਬੇੜੀ।

ਦੋਨਹੁਂ[1] ਸੰਗ ਸੁ ਨੌਕਾ ਚਢੇ।
-ਹਟਹਿਂ ਪਾਰ ਤੇ- ਆਨੰਦ ਬਢੇ।
ਸ਼੍ਰੀ ਗੁਰਦਿੱਤਾ ਸੰਗ ਸੁਹਾਇ।
ਤਰੀ ਅਪਰ ਪਰ ਭਟ ਸਮੁਦਾਇ ॥੧੮॥

[1]ਭਾਵ, ਸੁੰਦਰ ਜੀ ਤੇ ਚੰਦ ਮੱਲ ਜੀ।

ਪ੍ਰੇਰੀ ਸਰਿਤਾ ਮਹਿਂ ਬਰ ਤਰਨੀ[1]।
ਪਿਖਿ ਨਿਰਮਲ ਜਲ ਮਹਿਮਾ ਬਰਨੀ।
ਮੱਛ ਕੱਛ ਜਲ ਜੰਤੁ ਬਿਸਾਲਾ।
ਤੀਰ ਅਲੰਕ੍ਰਿਤ ਸਾਰਸ ਜਾਲਾ[1] ॥੧੯॥

[1]ਸੁਹਣੀ ਬੇੜੀ।

[1]ਕੰਢਾ ਸਮੂਹ ਸਾਰਸ ਪੰਛੀਆਂ ਨਾਲ ਸ਼ੋਭ ਰਿਹਾ ਹੈ।

ਤਰੇ ਤੁਰਤ ਤਰਨੀ ਪਰ ਤੀਰ।
ਉਤਰੇ ਸ਼੍ਰੀ ਹਰਿਗੋਵਿੰਦ ਧੀਰ।
ਸੁੰਦਰ, ਚੰਦ ਮੱਲਜ ਕੇ ਸਾਥ।
ਬਹੁ ਬਿਧਿ ਭਾਉ ਧਾਰਿ ਕਰਿ ਨਾਥ ॥੨੦॥
ਕਰੇ ਹਟਾਵਨਿ ਨਮੋ ਕਰੰਤੇ।
ਪੁਰਿ ਕੋ ਆਏ ਗੁਨ ਬਰਨੰਤੇ।
ਉਤ ਸਤਿਗੁਰੁ ਦੇ ਦਰਬ ਮਲਾਹੂ।
ਪ੍ਰਸਥਾਨੇ ਮਾਰਗ ਕੇ ਮਾਂਹੂ ॥੨੧॥
ਉਤ ਕੌਲਾਂ ਜਬਿ ਗੁਰੂ ਪਠਾਈ।

ਤਬਿ ਤੇ ਬਜਾਧਿ[1] ਦੇਹਿ ਉਪਜਾਈ।
ਦਿਨ ਪ੍ਰਤਿ ਬਾਧੇ ਭਈ[1] ਬਿਮਾਰੀ।
ਗੁਰ ਕੋ ਪ੍ਰੇਮ ਰਿਦੇ ਨਿਤ ਭਾਰੀ ॥੨੨॥
ਸਿਮਰਤਿ ਦਿਨ ਮਹਿਂ ਭੋਜਨ ਤਜਾਗਾ।
ਨਿਸਾ ਨੀਂਦ ਨਹਿਂ ਮਨ ਅਨੁਰਾਗਾ।
ਪਰੀ ਰਹੈ ਛਾਦਨ ਮੁਖ ਕਰੈ।
ਦੀਰਘ ਸ੍ਵਾਸ ਬ੍ਰਿਹਾ ਤੇ ਭਰੈ ॥੨੩॥
ਗੁਰ ਮੂਰਤਿ ਮਹਿਂ ਮਨ ਲਯ ਲੀਨ।
ਰਿਦੇ ਬਿਸੂਰਤਿ ਬਹੁ ਦੁਖ ਭੀਨ।
-ਪਰਯੋ ਜੰਗ ਭਾ ਬਿਘਨ ਬਿਸਾਲਾ।
ਦਰਸ਼ਨ ਕੋ ਤਰਫੰਤਿ ਬਿਹਾਲਾ ॥੨੪॥
ਕ੍ਰਿਪਾ ਧਾਰਿ ਕਬਿ ਦੇਹਿਂ ਦਿਖਾਈ।
ਬਿਛੁਰਨ ਤੇ ਪ੍ਰਾਨ ਨ ਛੁਟਿ ਜਾਈਂ-।
ਭਯੋ ਰੋਗ ਤਨ ਵਧਤਿ ਬਿਲੰਦਾ।
ਬਹੁਰ ਬ੍ਰਿਹਾ ਸ਼੍ਰੀ ਹਰਿ ਗੋਵਿੰਦਾ ॥੨੫॥
ਸੂਖਮ ਅੰਗੀ ਭਈ ਲਚਾਰੀ।
'ਦੇਹੁ ਦਰਸ ਪ੍ਰਭੁ! ਮਰਿਬੇ ਵਾਰੀ।
ਘਟ ਘਟ ਕੇ ਤੁਮ ਅੰਤਰਜਾਮੀ।
ਜਾਨਹੁ ਮੋਹਿ ਰਿਦੇ ਕੀ ਸ੍ਵਾਮੀ ॥੨੬॥
ਕਯੋਂ ਨ ਦੇਤਿ ਦਰਸ਼ਨ ਪ੍ਰਭੁ ਆਇ?
ਅੰਤ ਸਮਾਂ ਮਮ ਜਾਨਯੋ ਜਾਇ।
ਲਾਖਹੁਂ ਦਾਸ ਕਾਮਨਾ ਪਾਵੈਂ।
ਸ਼ਰਧਾ ਧਰਹਿਂ ਗੁਰੂ ਗੁਨ ਗਾਵੈਂ ॥੨੭॥
ਮੋਹਿ ਭਰੋਸਾ ਰਾਵਰ ਕੇਰਾ।
ਬਨਹੁ ਸਹਾਇ ਅੰਤ ਕੀ ਬੇਰਾ।
ਮੁਝ ਜੀਵਤਿ ਕੋ ਦਰਸ ਦਿਖਾਵਹੁ।
ਅਧਿਕ ਤ੍ਰਿਖਤਿ ਕੋ ਸੁਧਾ ਪਿਆਵਹੁ ॥੨੮॥
ਗਨ ਤੁਰਕਨਿ[1] ਰਣ ਦੀਰਘ ਹੋਈ।
ਲਖਿ ਨ ਜਾਇ[1], ਸੁਧਿ ਪਠੀ ਨ ਕੋਈ।
ਪ੍ਰਿਯ ਦਾਸਨ ਕੇ ਪ੍ਰੇਮ ਪਜਾਰੇ!
ਆਵਹੁ ਦਿਹੁ ਦਰਸ਼ਨ ਇਸ ਬਾਰੇ'

[1]ਰੋਗ।
[1]ਵਧਦੀ ਗਈ।
[1]ਬਹੁਤੇ ਤੁਰਕਾਂ ਨਾਲ।
[1]ਜਾਣਿਆਂ ਨਹੀਂ ਜਾਂਦਾ (ਕੀ ਹੋਇਆ)।

॥੨੯॥
ਇੱਤਜ਼ਾਦਿਕ ਸਿਮਰਤਿ ਦਿਨ ਰੈਨ।
ਨਿਸ ਦਿਨ ਚਲਜ਼ੋ ਜਾਤਿ ਜਲ ਨੈਨ।
ਇਮ ਕੌਲਾਂ ਕੀ ਗਤਿ ਗੁਰੁ ਜਾਨਿ।
-ਸਮਾਂ ਸਮੀਪ ਤਜਨਿ ਕੋ ਪ੍ਰਾਨ ॥੩੦॥
ਦਰਸ਼ਨ ਦੇਉਂ ਜੀਵਤੀ ਜਾਇ।
ਮੋਹਿ ਪ੍ਰੇਮ ਤੇ ਅਤਿ ਅਕੁਲਾਇ-।
ਹਯ ਕੋ ਪ੍ਰੇਰਿਤ ਤੂਰਨ ਚਾਲੇ।
ਪੈਂਦੇ ਖਾਨ ਆਦਿ ਭਟ ਨਾਲੇ ॥੩੧॥
ਬਿਧੀਆ ਜਾਤੀ ਮਲਕ ਸੁ ਬੀਰ।
ਰਣਿ ਬਾਤਨਿ ਕਰਤੇ ਚਲਿ ਧੀਰ।
ਜਿਮ ਜਿਮ ਹਤੇ ਮੁਗ਼ਲ ਅਰੁ ਖਾਨ।
ਜਿਤਿਕ ਸੁਭਟ ਅਪਨੇ ਤਜਿ ਪ੍ਰਾਨ
॥੩੨॥
ਚਾਰ ਘਟੀ ਦਿਨ ਜਬਿ ਰਹਿ ਗਇਊ।
ਪੁਰਿ ਕਰਤਾਰ ਦ੍ਰਿਸ਼ਟਿ ਤਬਿ ਅਇਊ।
ਅੰਤਰ ਭਏ ਪ੍ਰਵੇਸ਼ ਗੁਸਾਈਂ।
ਬੰਦਤਿ ਦੇਖਿ ਦੇਖਿ ਸਮੁਦਾਈ ॥੩੩॥
ਪਹੁੰਚੇ ਪ੍ਰਥਮੇ ਥੰਮ ਅਸਥਾਨ।
ਉਤਰੇ ਹਯ ਤੇ ਗੁਰ ਭਗਵਾਨ।
ਬੰਦਨ ਕਰਿ ਬੈਠੇ ਹਰਖਾਏ।
ਸੁਨਿ ਸੋਢੀ ਨਰ ਗਨ ਜੁਤਿ ਆਏ[1]
॥੩੪॥
ਧਰਿ ਧਰਿ ਕਰਿ ਪਰਸਾਦਿ ਅਗਾਰੀ।
ਆਇ ਸਭਿਨਿ ਪਦ ਬੰਦਨ ਧਾਰੀ।
ਕੁਸ਼ਲ ਪ੍ਰਸ਼ਨ ਅਖਿਲਨਿ ਸੋਂ ਕੀਨਿ।
ਜਥਾ ਜੋਗ ਆਦਰ ਕੋ ਦੀਨਿ ॥੩੫॥
ਇਕ ਘਟਿਕਾ ਲਗ ਆਵਤਿ ਰਹੇ।
ਸਾਦਰ ਮਾਧੁਰ ਬਾਕਨਿ ਕਹੇ।
ਜਹਿਂ ਕੌਲਾਂ ਉਰ ਦੁਖੀ ਬਿਚਾਰੀ।
ਸਿਮਰਤਿ ਨਿਸ ਦਿਨ ਪ੍ਰੀਤੀ ਧਾਰੀ
॥੩੬॥

[1]ਸੋਢੀ ਬਹੁਤ ਆਦਮੀਆਂ ਸਮੇਤ ਆਏ।

ਤਹਾਂ ਪ੍ਰਵੇਸ਼ ਤੁਰਤ ਹੀ ਹੋਏ।
ਕੌਲਾਂ ਕੌਲ ਨੇਤ੍ਰ ਕਰਿ ਜੋਏ।
ਉਦਤਿ ਉਠਨਿ ਕੋ[1], ਉਠ੍ਯੋ ਨ ਜਾਈ।
ਬੋਲ੍ਯੋ ਚਹਿ, ਨ ਬੋਲ ਮੁਖ ਆਈ ॥੩੭॥

[1]ਉਠਣਾਂ ਤਾਂਘਦੀ ਹੈ।

ਦੁਰਬਲ ਤਨ ਝੁਰ ਝੰਝਰ ਹੋਵਾ[1]।

[1]ਦੁਰਬਲ ਸਰੀਰ ਝੁਰ (= ਲਿੱਸਾ ਹੋਕੇ) ਝੰਝਰ (= ਜਾਲੀ ਵਾਂਙੂੰ ਪਤਲਾ) ਪੈ ਗਿਆ ਹੈ। (ਅ) 'ਝੁਰ ਝੰਝਰ' ਤੋਂ ਭਾਵ ਮਾਸ ਦੇ ਬੁੱਢਾ ਹੋਕੇ ਝੁਰੀਆਂ ਪੈਣ ਦਾ ਬੀ ਹੈ।

ਪੀਰੋ ਰੰਗ ਬਦਨ ਕੋ ਜੋਵਾ।
ਤਤਛਿਨ ਢਿਗ ਹ੍ਵੈ ਗੁਰੂ ਹਟਾਈ[1]।
ਬੈਠੇ ਤਿਸ ਢਿਗ ਧੀਰ ਬੰਧਾਈ ॥੩੮॥

[1]ਗੁਰੂ ਜੀ ਨੇ (ਉੱਠਣੇ ਤੋਂ) ਹਟਾਈ।

ਕਿਤਿਕ ਦੇਰਿ ਮਹਿਂ ਹਾਥ ਨਿਕਾਰੇ।
ਚਰਨ ਕਮਲ ਪਰਸਤਿ ਹਿਤ ਧਾਰੇ।
ਬਹੀ ਬਿਲੋਚਨ ਤੇ ਜਲ ਧਾਰਾ।
ਧਾਰਾ ਧੀਰਜ ਬਾਕ ਉਚਾਰਾ ॥੩੯॥
'ਸਭਿ ਜਾਨਤਿ ਮਮ ਚਿਤ ਕੀ ਜੇਤੀ।
ਕਹਾਂ ਕਹੋਂ ਮੈਂ ਤੁਮਰੇ ਸੇਤੀ[1]।
ਜਾਨਿ ਦੀਨ ਕੀ ਦਸ਼ਾ ਕ੍ਰਿਪਾਲਾ।
ਆਇ ਦਰਸ ਦੀਨਸਿ ਇਸ ਕਾਲਾ ॥੪੦॥

[1]ਆਪ ਨਾਲ।

ਕੌਨ ਪ੍ਰਭੂ! ਤੁਮ ਬਿਨ ਹੈ ਮੇਰਾ?
ਸੁਖ ਦੁਖ ਬਿਖੈ ਅਲੰਬ ਬਡੇਰਾ।
ਸਿਮਰਤਿ ਨਿਸ ਦਿਨ ਨਾਮ ਤੁਮਾਰਾ।
ਬ੍ਯਾਕੁਲ ਬ੍ਰਿਹ ਨੇ ਕੀਨਿ ਉਦਾਰਾ ॥੪੧॥
ਅਬਿ ਮੈਂ ਨਿਕਟਿ ਨਿਹਾਰੋਂ ਮਰਨਾ।
ਦੀਨਿ ਦਰਸ, ਕੀਨਸਿ ਬ੍ਰਿਹੁ ਹਰਨਾ।
ਅਬਿ ਨਹਿਂ ਚਿੰਤ, ਮਰੋਂ ਇਸ ਕਾਲਾ।
ਪੂਰੀ ਕਾਮਨਾ ਆਨਿ ਕ੍ਰਿਪਾਲਾ' ॥੪੨॥
ਸੁਨਿ ਸ਼੍ਰੀ ਹਰਿਗੋਵਿੰਦ ਬਖਾਨਾ।
'ਸਮਾਂ ਮਰਨ ਕੋ ਤੁਵ ਨਿਯਰਾਨਾ।
ਸਿਮਰਨ ਕਰ੍ਯੋ ਬਹੁਤ ਹੀ ਮੇਰਾ।
ਆਨਿ ਮਿਲ੍ਯੋ ਤੋ ਕੋ ਬਿਨ ਦੇਰਾ ॥੪੩॥

ਤੋਹਿ ਪ੍ਰੇਮ ਨੇ ਟਿਕਨਿ ਨ ਦਏ।
ਯਾਂ ਤੇ ਸਕਲ ਕਾਜ ਤਜਿ ਅਏ।
ਚਾਰ ਘਟੀ ਜਬਿ ਦਿਨ ਰਹਿ ਕਾਲੀ।
ਤਬਿ ਤਨ ਤੁਵ ਪ੍ਰਾਨਨਿ ਤੇ ਖਾਲੀ ॥੪੪॥
ਤਬਿ ਲਗਿ ਸਿਮਰਹੁ ਸ਼੍ਰੀ ਕਰਤਾਰਾ।
ਭਵ ਸਾਗਰ ਤੇ ਭਯੋ ਉਧਾਰਾ।
ਪ੍ਰਥਮ ਜਨਮ ਕੀ ਤੂੰ ਬਡਿਭਾਗਨਿ।
ਹਮਰੇ ਬਿਖੈ ਭਈ ਅਨੁਰਾਗਨਿ ॥੪੫॥
ਬਹੁਰ ਨ ਹੋਇ ਜਗਤ ਮਹਿਂ ਫੇਰਾ।
ਭਯੋ ਉਧਾਰ ਦੁਖਨ ਤੇ ਤੇਰਾ।
ਕਛੁ ਨਹਿਂ ਚਿੰਤ ਧਰਹੁ ਉਰ ਮਹੀਆ।
ਧੰਨ ਜਨਮ ਉੱਤਮ ਪਦ ਲਹੀਆ' ॥੪੬॥
ਦੋਈ ਘਟੀ ਲਗਿ ਬੈਠੇ ਰਹੇ।
ਇੱਤਜਾਦਿਕ ਸੁਨਿ ਅਰੁ ਬਹੁ ਕਹੇ।
ਧੀਰਜ ਦੀਨਿ ਚਰਨ ਛੁਟਕਾਵਤਿ।
ਨਹਿਂ ਛੋਰਤਿ ਪੁਨ ਪੁਨ ਉਰ ਲਾਵਤਿ ॥੪੭॥
'ਹੇ ਸਤਿਗੁਰ ! ਤੁਮਰੇ ਪਗ ਪਜਾਰੇ।
ਨਹਿਂ ਤਜਾਗਨਿ ਚਿਤ ਚਹਿਤਿ ਹਮਾਰੇ।'
ਬਾਰਿ ਬਾਰਿ ਮੁਖ ਪਰ ਕੋ ਫੇਰਤਿ।
ਤ੍ਰਿਪਤ ਨ ਹੋਤਿ ਰੂਪ ਗੁਰੁ ਹੇਰਤਿ ॥੪੮॥
ਆਸ੍ਵਾਸਨਿ ਦੀਰਘ ਤਬਿ ਕੀਨੋ[1]।

[1]ਗੁਰੂ ਜੀ ਨੇ) ਬੜਾ ਦਿਲਾਸਾ ਦਿੱਤਾ (ਤਾਂ ਫਿਰ ਉਹ ਬੋਲੀ)।

'ਅੰਤ ਸਮਾਂ ਜਬਿ ਮੇਰੋ ਚੀਨੋ।
ਸਨਮੁਖ ਮਮ ਬੈਠਹੁ ਤਬਿ ਆਇ।
ਤੁਮ ਦੇਖਤਿ ਹੀ ਪ੍ਰਾਨ ਸਿਧਾਇਂ ॥੪੯॥
ਇਹ ਬਿਨਤੀ ਮੇਰੀ ਸੁਨਿ ਲੀਜੈ।
ਤੁਮ ਕ੍ਰਿਪਾਲ ਬਡ ਕਰੁਨਾ ਕੀਜੈ।'
ਸੁਨਿ ਗੁਰ ਕਹਜੋ 'ਆਇਂ ਤੁਵ ਪਾਸ।

ਰਹੁ ਅਨੰਦ ਮਹਿਂ, ਚਿੰਤ ਬਿਨਾਸਿ'
॥੫੦॥
ਕਹਿ ਕਰਿ ਇਮ ਸ਼੍ਰੀ ਹਰਿਗੋਵਿੰਦ।
ਨਿਕਸੇ ਵਹਿਰ ਜਹਾਂ ਨਰ ਬ੍ਰਿੰਦ।
ਬੈਠਿ ਸਭਿਨਿ ਮਹਿਂ ਦਰਸ਼ਨ ਦੀਨਿ।
ਪਰਉਪਕਾਰੀ ਬੀਰ ਪ੍ਰਬੀਨ ॥੫੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਸ਼੍ਰੀ ਕਰਤਾਰ ਪੁਰ ਆਗਵਨ' ਪ੍ਰਸੰਗ ਬਰਨਨੰ ਨਾਮ ਦ੍ਵੈਬਿਸੰਤੀ ਅੰਸੂ ॥੨੨॥

## ੨੩. [ਸ਼ੇਰ ਸ਼ਿਕਾਰ। ਕਉਲਾਂ ਪ੍ਰਤਿ ਉਪਦੇਸ਼]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:
ਥੰਮ ਅਗਾਰੀ ਬੈਠਿ ਕਰਿ, ਸਤਿਗੁਰ ਲਾਇ
ਦਿਵਾਨ।
ਆਇ ਰਬਾਬੀ ਢਿਗ ਥਿਰੇ, ਕਰਜੋ ਸ਼ਬਦ
ਕੋ ਗਾਨ ॥੧॥
ਚੌਪਈ:
ਜਜੋਂ ਜਜੋਂ ਪੁਰਿ ਮਹਿਂ ਗੁਰ ਸੁਧਿ ਹੋਈ।
ਤਜੋਂ ਤਜੋਂ ਚਲਜੋ ਆਇ ਸਭਿ ਕੋਈ।
ਅਰਪਿ ਅਕੋਰਨਿ ਸੀਸ ਨਿਵਾਵੈਂ।
ਦਰਸ਼ਨ ਕਰਹਿਂ ਮੋਦ ਉਪਜਾਵੈਂ ॥੨॥
ਕ੍ਰਿਪਾ ਦ੍ਰਿਸ਼ਟਿ ਤੇ ਦੇਖਨ ਕਰੈਂ।
ਸਭਿ ਕੀ ਮਨੋ ਕਾਮਨਾ ਪੂਰੈਂ।
ਸੰਧਜਾ ਸੋਦਰ ਲਗਿ ਤਹਿਂ ਥਿਰੇ।
ਭੋਗ ਪਾਇ ਬੰਦਨ ਕੋ ਕਰੇ ॥੩॥
ਉਠਿ ਸਤਿਗੁਰੁ ਡੇਰੇ ਮਹਿਂ ਆਏ।
ਰੁਚਿ ਅਨੁਸਾਰ ਅਸਨ ਕਉ† ਖਾਏ।
ਮ੍ਰਿਦੁਲ ਸੇਜ ਪਰ ਥਿਰੇ ਗੁਸਾਈਂ।
ਸੁਪਤਿ ਜਥਾ ਸੁਖ ਰਾਤਿ ਬਿਤਾਈ ॥੪॥
ਰਹੀ ਜਾਮ ਜਾਮਨਿ ਦੁਇ ਘਰੀ।
ਉਠਿ ਕਰਿ ਸੌਚ ਸਰਬ ਹੀ ਕਰੀ।
ਸ੍ਰੀ ਅਰਜਨ ਇਕ ਕੂਪ ਬਨਾਯੋ।
ਸ਼ਕਰਗੰਗ ਤਿਹ ਨਾਮ ਬਤਾਯੋ ॥੫॥
ਹਿਤ ਇਸ਼ਨਾਨ ਗਏ ਤਿਸ ਥਾਨ।
ਲੇਕਰਿ ਸੰਗ ਦਾਸ ਬੁਧਿਵਾਨ।
ਬੰਦਨ ਕਰਿ ਮੱਜਨ ਤਹਿਂ ਕੀਨਿ।
ਬੈਠੇ ਧਰਿ ਕੈ ਧਜਾਨ ਪ੍ਰਬੀਨ ॥੬॥
ਜਿਨ ਸਰੂਪ ਕੋ ਚਿਤਵਨ ਕਰਿਤੇ।
ਬਹੁਰ ਗੁਰੂ ਬਾਨੀ ਕੋ ਰਰਤੇ।
ਆਦਿ ਸੁਖਮਨੀ ਉਚੇ ਸੁਰ ਤੇ।
ਕਰਤਿ ਪਾਠ ਕੋ ਪ੍ਰੀਤੀ ਉਰ ਤੇ ॥੭॥
'ਸਿੱਖਜਨਿ ਕੇਰਿ ਉਧਾਰਨ ਕਾਰਨ।

†ਪਾ:-ਅਹਾਰਨਿ।

ਪਰਹਿ ਰੀਤਿ' ਇਮ ਕਰਹਿ ਉਚਾਰਨ।
ਤਹਿਂ ਬੈਠੇ ਪ੍ਰਾਤੀ ਹੁਇ ਗਈ।
ਦਸਹੂੰ ਦਿਸ਼ਿ ਪ੍ਰਕਾਸ਼ ਜੁਤਿ ਭਈ ॥੮॥
ਆਇ ਰਬਾਬੀ ਚੌਂਕੀ ਕੀਨਿ।
ਗਾਇ ਬਿਲਾਵਲ ਰਾਗ ਪ੍ਰਬੀਨ।
ਕਿਤਿਕ ਦੇਰ ਲੌਂ ਲਗਯੋ ਦਿਵਾਨ।
ਪਰਯੋ ਸ਼ਬਦ ਕੋ ਭੋਗ ਸੁ ਜਾਨ ॥੯॥
ਆਇ ਲਾਂਗਰੀ ਥਿਰਯੋ ਅਗਾਰੇ।
'ਮਹਾਂਰਾਜ! ਹੈ ਤਯਾਰ ਅਹਾਰੇ।'
ਕਹਯੋ 'ਆਨ[1]', ਸੋ ਤਤਛਿਨ ਖਾਯੋ।
ਇਤਨੇ ਮਹਿਂ ਇਕ ਸਿਖ ਚਲਿ ਆਯੋ ॥੧੦॥

[1]ਲੈ ਆਓ।

'ਸੁਨੀਅਹਿ ਗੁਰੂ ਗਰੀਬ ਨਿਵਾਜ!
ਸੰਤ ਧੇਨੁ ਰੱਛਯਾ ਤੁਮ ਕਾਜ।
ਇਸ ਥਲ ਤੇ ਕੇਹਰਿ ਇਕ ਨੇਰੇ।
ਮਾਰਤਿ ਹੈ ਨਿਤ ਜੀਵ ਘਨੇਰੇ ॥੧੧॥
ਮਹਿਖੀ ਗਊ ਸਮੂਹ ਨਿਕੇਤ[1]।
ਗਯੋ ਪ੍ਰਾਤ ਮੈਂ ਚਾਰਨ ਹੇਤ।
ਗੋ ਧਨ[1] ਬਿਖੈ ਆਨਿ ਸੋ ਪਰਯੋ।
ਮਾਰ ਕਿਤਿਕ ਕੋ ਘਾਇਲ ਕਰਯੋ ॥੧੨॥

[1]ਘਰੋਂ।

[1]ਗਊਆਂ ਦੇ ਵਗ।

ਮੈਂ ਤਕ ਸ਼ਰਨ ਆਪ ਕੀ ਆਯੋ।
ਨ੍ਰਿਭੈ ਕਰਹੁ ਦਿਹੁ ਤ੍ਰਾਸ ਮਿਟਾਯੋ।
ਨਾਂਹਿ ਤ ਬਨ ਮਹਿਂ ਘਾਸ ਘਨੇਰੇ।
ਅਬਿ ਡਰਿ ਜਾਇ ਨਹੀਂ ਕੋ ਨੇਰੇ[1]' ॥੧੩॥

[1]ਹੁਣ ਡਰ ਕੇ ਕੋਈ ਨੇੜੇ ਨਹੀਂ ਜਾਂਦਾ।

ਸੁਨਿ ਸਤਿਗੁਰ ਤਿਹ ਧੀਰਜ ਦੀਨੋ।
ਦਾਸ ਸੰਗ ਐਸੇ ਬਚ ਕੀਨੋ।
'ਤੂਰਨ ਆਨਿ ਤੁਰੰਗ ਹਮਾਰਾ।'
ਸੁਨਤਿ ਹੁਕਮ ਕੋ ਜ਼ੀਨ ਸੁਧਾਰਾ ॥੧੪॥
ਪੈਂਦਾ ਬਿਧੀਆ ਆਦਿ ਜਿ ਸੂਰ।
ਤਯਾਰਿ ਤੁਰਤ ਲਖਿ ਚਢੇ ਹਜ਼ੂਰ[1]।

[1]ਹਜ਼ੂਰ =) ਗੁਰੂ ਜੀ ਦੀ ਤਿਆਰੀ ਲਖਕੇ (ਉਹ ਵੀ) ਉਸੇ ਵੇਲੇ ਚੜ੍ਹ ਪਏ।

ਹਯ ਕੋ ਹੇਰਿ ਜੁ ਹੋਯਹੁ ਤਯਾਰ।
ਸਤਿਗੁਰ ਭਏ ਤੁਰਤ ਅਸਵਾਰ ॥੧੫॥
ਸੰਗ ਸੁਭਟ ਕਿ ਸੌ ਚਢਿ ਚਾਲੇ।
ਆਗੇ ਕਰਿ ਸਿਖ ਗਮਨੇ ਨਾਲੇ।
ਜਹਿਂ ਦੇਖ੍ਯੋ ਸੋ ਥਾਨ ਦਿਖਾਵਾ।
ਜਾਇ ਪ੍ਰਵੇਸ਼ੇ ਬਨ ਕੇ ਥਾਵਾ ॥੧੬॥
ਕਾਨਨ ਗਾਢੋ ਬਹੁਤ ਬਿਲੋਕਾ।
ਜਹਾਂ ਗਮਨ ਹਯ ਕੋ ਮਗ ਰੋਕਾ[1]।
ਤਿਹ ਸਿਖ ਨੇ ਸੋ ਥਾਨ ਬਤਾਯੋ।
ਕੇਹਰਿ ਤਹਾਂ ਨਦਰ ਨਹਿਂ ਆਯੋ ॥੧੭॥
ਗੁਰੁ ਲਾਗੇ ਤਹਿਂ ਕਰਨਿ ਅਖੇਰੇ।
ਸੂਕਰ ਸਸੇ ਮ੍ਰਿਗਾਨਿ ਘਨੇਰੇ।
ਸਭਿ ਸੋਂ ਕਹ੍ਯੋ 'ਖੋਜੀਯਹਿ ਸ਼ੇਰ।
ਇਤਿ ਉਤਿ ਫਿਰਿ ਕਰਿ ਲੀਜਹਿ ਹੇਰਿ ॥੧੮॥
ਆਮਿਖ ਖਾਇ ਤ੍ਰਿਪਤਿ ਹੁਇ ਪਰ੍ਯੋ।
ਨਹਿਂ ਗਮਨ੍ਯੋ ਕਿਤ ਉਦਰ ਜਿ ਭਰ੍ਯੋ।
ਸੁਪਤਿ ਹੋਹਿ ਕਿਸ ਝਾਰਿ ਮਝਾਰ।
ਕਰਹੁ ਤੁਫੰਗਨਿ ਕੋ ਕੜਕਾਰ' ॥੧੯॥
ਇਤਿ ਉਤਿ ਤੇ ਗਨ ਤੁਪਕ ਚਲਾਈ।
ਜਾਗ੍ਯੋ ਸ਼ੇਰ ਲੀਨਿ ਅੰਗੁਰਾਈ[1]।
ਮਹਾਂ ਕੇਹਰੀ[1] ਭੀਖਨ ਭਾਰਾ।
ਬਡੀ ਬੇਲ[1] ਲਾਂਗੁਲ[2] ਬਡ ਧਾਰਾ ॥੨੦॥
ਮੁਖ ਪਸਾਰ ਕਰਿ ਤਬਿ ਜੰਭਾਯੋ[1]।
ਗਰਜ੍ਯੋ ਭੂਰ ਸਭਿਨਿ ਸੁਨਿ ਪਾਯੋ।
ਬਿਖਮ ਸਥਾਨ ਝਾਰ ਕੇ ਤਰੇ।
ਤਹਾਂ ਬਿਲੋਕ੍ਯੋ ਭਟ ਸੁਧਿ ਕਰੇ ॥੨੧॥
ਸੁਨਿ ਗੁਰੁ ਬਲੀ ਤਹਾਂ ਚਲਿ ਗਏ।
ਕੇਹਰਿ ਭੀਖਨ ਦੇਖਤਿ ਭਏ।
ਬਿਖਮ ਥਾਨ ਸੋ ਖਰ੍ਯੋ ਨਿਹਾਰ੍ਯੋ।
ਹਯ ਤੇ ਉਤਰਨਿ ਰਿਦੈ ਬਿਚਾਰ੍ਯੋ ॥੨੨॥

[1]ਜਿੱਥੇ ਘੋੜੇ ਦੇ ਚੱਲਣ ਦਾ ਬੀ ਰਾਹ ਰੁਕਿਆ ਹੈ।

[1]ਆਕੜ।

[1]ਵੱਡਾ ਸ਼ੇਰ।

[1]ਵੱਡੀ ਪਿੱਠ ਭਾਵ ਲੰਮਾਈ ਬਹੁਤ। [2]ਪੂਛ।

[1]ਉਬਾਸੀ ਲਈ।

-ਨਹੀਂ ਤੁਫੰਗ ਸੰਗ ਇਸ ਮਾਰੈਂ।
ਖੜਗ ਸਿਪਰ ਗਹਿ ਸਮੁਖ ਸੰਘਾਰੈਂ।
ਨਹੀਂ ਤੁਰੰਗ ਚਲਾਵਨਿ ਥਾਨ।
ਕੰਟਕ ਜੁਤਿ ਤਰੁ ਖਰੇ ਮਹਾਨ- ॥੨੩॥
ਦੀਰਘ ਦਾੜ੍ਹੈਂ ਦਾਰੁਨ ਤੁੰਡ[1]।
ਪਗ ਕੇ ਨਖ ਤੀਖੇ ਸੁ ਪ੍ਰਚੰਡ।
ਭੀਖਨ ਸਟਾ[1] ਉਠਾਏ ਟੌਰ[2]।
ਦੇਤਿ ਤ੍ਰਾਸ ਜਨੁ ਭੱਖਜਤਿ ਦੌਰਿ[1] ॥੨੪॥
ਬਡੇ ਪਖਾਰਿ ਗਾਤ ਪਰ ਪਰੇ।
ਮਾਨਹੁ ਗਿਰ ਪਰ ਅਹਿ ਸਮ ਸਰੇ[1]।
ਸ਼੍ਰੋਣਿਤ ਰੰਗੀ ਆਂਖ ਮਨੋ ਹੈਂ।
ਉਦਰ ਬਿਸਦ ਜਿਹ ਮ੍ਰਿਦੁਲ ਘਨੋ ਹੈ ॥੨੫॥
ਗੁਰੂ ਉਤਰਿ ਆਗੈ ਹੁਇ ਖਰੈ।
ਸਿਪਰ ਬਾਮ ਕਰ ਦਿਢਿ ਤਬਿ ਧਰੇ।
ਲਲਕਾਰਯੋ 'ਗੀਦੀ ਕਯੋਂ ਖਰਯੋ?'
ਕਹਿ ਇਮ ਪਾਇ ਰੋਪਿਬੋ ਕਰਯੋ ॥੨੬॥
ਸੁਨਤਿ ਨਿਕਟਿ ਪਿਖਿ ਬਡਿ ਭਭਕਾਰਯੋ।
ਖਰੇ ਜੁ ਭਟ ਹਯ ਗਨ[1] ਡਰ ਧਾਰਯੋ।
ਭਾਜੇ ਆਪਿ ਆਪਿ ਕੋ ਗਏ।
ਮੂਤ੍ਰ, ਪੁਰੀਖਿ[1] ਤਜਤਿ ਕੋ ਭਏ ॥੨੭॥
ਏਕਹਿ ਬਾਰਿ ਫਾਂਧਿ ਕਰਿ ਆਯੋ।
ਤੁੰਡ ਪ੍ਰਚੰਡ ਪਸਾਰਤਿ ਧਾਯੋ।
ਦੂਰਿ ਦੂਰ ਥਿਰ ਪਿਖਹਿਂ ਤਮਾਸ਼ਾ।
ਕੇਚਿਤ ਬਾਜਿ ਹੋਤਿ ਹੈਂ ਪਾਸਾ[1] ॥੨੮॥
ਨਿਜ ਬਲ ਅਖਿਲ ਕਰੇ, ਮੁਖ ਬਾਏ[1]।
ਚਰਨ ਸਨਖ ਜੁਗ ਉਰਧ ਉਠਾਏ[1]।
ਊਪਰਿ ਪਰਯੋ ਆਨਿ ਕਰਿ ਐਸੇ।
ਤਰੈ ਦਬਾਇ ਉਠਹਿਂ ਨਹਿਂ ਜੈਸੇ ॥੨੯॥
ਸਿਰ ਉਪਰਿ ਜਬਿ ਆਵਨਿ ਲਾਗਾ।
ਆਡ ਸਿਪਰ ਕੋ, ਰੋਕਸਿ ਆਗਾ[1]।

[1]ਡਰਾਉਣਾ ਮੂੰਹ।

[1]ਅਯਾਲ = ਸ਼ੇਰ ਜਾਂ ਘੋੜੇ ਦੀ ਗਰਦਨ ਦੇ ਵਾਲ। [ਸੰਸ: ਸਟਾ]। [2]ਪੂਛ ਦੇ ਵਾਲਾਂ ਦਾ ਗੁੱਛਾ।

[1]ਮਾਨੋਂ ਦੌੜਕੇ ਖਾਯਾ ਹੀ ਚਾਹੁੰਦਾ ਹੈ।

[1]ਸ਼ੇਰ ਦੇ ਸਰੀਰ ਤੇ ਵੱਡੀਆਂ ਵੱਡੀਆਂ ਧਾਰੀਆਂ ਐਉਂ ਪਈਆਂ ਹਨ ਮਾਨੋ ਪਹਾੜ ਤੇ ਸੱਪ ਪਏ ਹਨ।

[1]ਸੂਰਮਿਆਂ ਦੇ ਘੋੜੇ ਜੋ ਖੜੇ ਸਨ ਸਾਰਿਆਂ ਨੇ।

[1]ਲਿੱਦ।

[1]ਕਈਕੁ ਘੋੜਿਆਂ ਤੇ (ਸਵਾਰ) ਨੇੜੇ ਹੁੰਦੇ ਹਨ।

[1]ਸ਼ੇਰ) ਆਪਣਾ ਸਾਰਾ ਬਲ ਲਾ ਕੇ ਤੇ ਮੂੰਹ ਟੱਡ ਕੇ।

[1]ਤਿੱਖੇ ਨਹੁੰਆਂ ਵਾਲੇ ਦੋਵੇਂ (ਅਗਲੇ) ਪੈਰ ਉੱਚੇ ਉਠਾ ਕੇ।

[1]ਢਾਲ ਦਾ ਆਸਰਾ ਕਰਕੇ ਅੱਗਾ ਰੋਕਿਆ।

ਰਹਜੋ ਓਜ ਕਰਿ, ਅੱਗ੍ਰ ਨ ਆਵਾ।
ਢਾਲ ਝੰਝੋਰਨਿ[1] ਬਦਨ ਚਲਾਵਾ ॥੩੦॥
[1]ਢਾਲ ਨੂੰ ਝੰਝੋੜਨ ਲਈ।

ਤਿਹ ਛਿਨ ਗੁਰੁ ਸ਼ਮਸ਼ੇਰ ਨਿਕਾਸੀ।
ਤੀਖਨ ਭੀਖਨ ਚਲਿ[1] ਚਪਲਾਸੀ[2]।
[1]ਚਮਕ। [2]ਬਿਜਲੀ ਵਰਗਾ।

ਰੁਪਜੋ ਪਾਇ ਦਿਵ ਥੰਭ ਸਮਾਨਾ।
ਨਹੀਂ ਥਾਨ ਤੇ ਚਲੇ ਸੁਜਾਨਾ ॥੩੧॥
ਕੋਪ ਗੁਰੂ ਕੋ ਮੁਖ ਪਰ ਛਾਯੋ।
ਭ੍ਰਿਕੁਟੀ ਨਚਤਿ ਲਾਲ ਹੁਇ ਆਯੋ।
ਫਰਕਤਿ ਅਧਰ ਅਰੁਨ ਦ੍ਰਿਗ ਭਏ।
ਸਿਪਰ ਧਕੇਲਾ ਪੂਰਬ ਦਏ ॥੩੨॥
ਜੁਗ ਪਗ ਮੁਖ ਢਾਲੇ ਪਰ ਤੀਨਿ[1]।
[1]ਦੋ ਪੈਰ ਤੇ ਮੂੰਹ ਢਾਲ ਪਰ ਤਿੰਨੇ ਹੀ ਸਨ।

ਹਟਿ ਪੀਛੇ ਤਨ ਊਚੋ ਕੀਨਿ[1]।
[1]ਜਦ ਧੱਕਾ ਦਿੱਤਾ) ਤਾਂ ਪਿੱਛੇ ਹਟਕੇ (ਸ਼ੇਰ ਨੇ) ਤਨ ਉੱਚਾ ਕੀਤਾ।

ਦਾਹਨ ਕਰ ਕੋ ਬਲ ਕਰਿ ਸਾਰਾ।
ਖੜਗ ਪੁਲਾਦੀ ਗੁਰੂ ਪ੍ਰਹਾਰਾ ॥੩੩॥
ਕਟ ਤੇ ਕਟਿ ਕਰਿ ਦੋ ਧਰ ਪਰਜੋ[1]।
[1]ਲੱਕ ਤੋਂ ਕੱਟਕੇ ਦੋ ਟੋਟੇ ਹੋ (ਡਿੱਗ) ਪਿਆ।

ਕਰਾਚੋਲ[1] ਧਰਨੀ ਮਹਿਂ ਬਰਜੋ।
[1]ਤਲਵਾਰ।

ਗੇਰਿ ਸ਼ੇਰ ਸ਼ਮਸ਼ੇਰ ਨਿਕਾਰੀ।
ਰਿਸ ਤੇ ਬਹੁ ਬਲ ਸੰਗ ਪ੍ਰਹਾਰੀ ॥੩੪॥
ਪਿਖਿ ਸਿੱਖਨਿ ਮਨ ਮਾਨਿ ਅਚੰਭਾ।
ਕਟਜੋ, ਬਿਟਪ ਜਿਮ ਕਾਟਿਯ ਰੰਭਾ[1]।
[1]ਜਿਵੇਂ ਕੇਲੇ ਦਾ ਬੂਟਾ ਕੱਟ ਦੇਈਦਾ ਹੈ।

ਗੁਰ ਕਰ ਤੇ ਮਰਿ ਸੁਰਗ ਪਧਾਰਾ।
ਹਯ ਪਰ ਆਪ ਭਏ ਅਸੁਵਾਰਾ ॥੩੫॥
ਅਪਰ ਅਖੇਰ ਹੇਰਿ ਬਨ ਕਰੇ।
ਸਿਮਰਤਿ ਕੌਲਾਂ ਲਖਿ ਕਰਿ ਮੁਰੇ।
ਮਨ ਮਹਿਂ ਜਿਸ ਕੇ ਇਕ ਲਿਵਲਾਗੀ।
ਬਡਭਾਗਨ ਅਤਿਸ਼ੈ ਅਨੁਰਾਗੀ ॥੩੬॥
ਪ੍ਰੇਰਤਿ ਹਯ ਹੇਰਤਿ ਬਨ ਆਏ।
ਪੁਰਿ ਮਝਾਰ ਪ੍ਰਵਿਸ਼ੇ ਸਹਿਸਾਏ।
ਕੌਲਾਂ ਕੇ ਮੰਦਰ ਕੇ ਗਏ।
ਉਤਰਤਿ ਅੰਤਰ ਕੋ ਗਮਨਏ ॥੩੭॥
ਦਿਵਸ ਜਾਮ ਬਾਕੀ ਜਬਿ ਰਹਜੋ।

ਤਬਿ ਕੌਲਾਂ ਗੁਰ ਦਰਸ਼ਨ ਲਹਯੋ।
ਬਦਨ ਪੀਤ ਜੁਗ ਪਲਕ ਮਿਲਾਏ।
ਗੁਰ ਮੂਰਤ ਉਰ ਧਯਾਨ ਬਸਾਏ ॥੩੮॥
ਮਨ ਲਯ ਲੀਨ ਗੁਰੁ ਮਹਿਂ ਹੋਵਾ।
ਨਿਕਟਿ ਖਰੇ ਕਹੁ ਨਾਂਹਿ ਨ ਜੋਵਾ।
ਦਾਸੀ ਮ੍ਰਿਦੁਲ ਉਚਾਰਤਿ ਬੋਲੀ।
ਪਕਰਿ ਹਲਾਇ ਸਮਾਧੀ ਡੋਲੀ ॥੩੯॥
ਖੁਲੇ ਬਿਲੋਚਨ ਦੋਨਹੁਂ ਐਸੇ।
ਕਮਲ ਪਾਂਖਰੀ ਬਿਕਸਤਿ ਜੈਸੇ।
ਪ੍ਰੀਤਮ ਖਰੇ ਸਮੀਪ ਨਿਹਾਰੇ।
ਬਾਰ ਬਾਰ ਹੋਵਤਿ ਬਲਿਹਾਰੇ ॥੪੦॥
ਨੀਠ ਨੀਠ ਉਠਿ ਕਰਿ ਪਦ ਗਹੇ।
ਹਟੀ ਨ ਕਿਮ ਹਟਾਇ ਗੁਰ ਰਹੇ।
ਨਿਕਟਿ ਬੈਠਿ ਕਰਿ ਧੀਰਜ ਦੀਨਿ।
ਆਤੁਰ ਹੇਰੀ ਪ੍ਰਿਯਾ ਪ੍ਰਬੀਨ ॥੪੧॥
'ਤੋਹਿ ਅਨੰਦ ਦੇਨਿ ਕੇ ਹੇਤੁ।
ਚਲਿ ਆਏ ਹਮ, ਹੋਹੁ ਸੁਚੇਤ।
ਚਤੁਰ ਘਟੀ ਜੀਵਨ ਤੁਵ ਰਹਯੋ।
ਪ੍ਰਾਨ ਨਿਦਾਨ ਸਮੋ[1] ਅਬਿ ਲਹਯੋ ॥੪੨॥

[1]ਪ੍ਰਾਣਾਂ ਦਾ ਅੰਤ ਸਮਾਂ।

ਦੇਹਿ ਅੰਤ ਲੌ ਬੈਠਹਿਂ ਤੀਰ।
ਨਹਿਂ ਉਠ ਜਾਂਹਿ ਕਿਤੇ ਧਰਿ ਧੀਰ।
ਦੇਹਨਿ ਕੋ ਸਨੇਹ ਬਿਧਿ[1] ਰਾਚਾ।

[1]ਬਿਧਾਤਾ ਨੇ।

ਨਹਿਂ ਇਹ ਥਿਰਹਿ, ਜਾਨਿ ਕਚ ਪਾਚਾ[1] ॥੪੩॥

[1]ਪਾਜ ਵਾਂਗੂੰ ਕੱਚਾ (ਅ) ਕੱਚਾ ਪੋਚਾ (ਜਿਵੇਂ ਹੁੰਦਾ ਹੈ), ਭਾਵ ਮਿਥਿਆ।

ਦ੍ਰਿਸ਼ਟਮਾਨ ਇਹ ਸਕਲ ਬਿਨਾਸ਼ੀ।
ਲਖਹੁ ਰੂਪ ਆਪਨਿ ਅਬਿਨਾਸ਼ੀ।
ਜਨਮਹਿ ਮਰਹਿ ਨ, ਜੋ ਨਿਤ ਨਯੋ।
ਜਿਹ ਸੱਤਾ ਕਰਿ ਜਗ ਦ੍ਰਿਸ਼ਟਯੋ ॥੪੪॥
ਜੋ ਮਿੱਥਯਾ ਕੋ ਦੇਖਿ ਲੁਭਾਵੈ।
ਅੰਤ ਕਾਲ ਬਿਛਰੇ ਦੁਖ ਪਾਵੈ।
ਸਚ ਕੋ ਲਗੈ ਸੁ ਬਿਛੁਰੇ ਨਾਂਹੀ।

ਜਿਸ ਕੋ ਆਵਨ ਜਾਨਿ ਨ ਕਾਹੀ[1] ॥੪੫॥
ਇਸਤ੍ਰੀ ਪੁਰਖ ਕਲੀਵ[1] ਨ ਹੋਈ।
ਸਤਿ ਚੇਤਨ ਅਨੰਦ ਮਯ ਜੋਈ।
ਨਿਜ ਸਰੂਪ ਜਿਨ ਦੀਨਿ ਬਿਸਾਰੀ।
ਦੁਖਦ ਸਦਾ ਤਨ ਹੰਤਾ ਧਾਰੀ ॥੪੬॥
ਸੇ ਨਰ ਜਨਮ ਮਰਨ ਕੋ ਧਾਰੈਂ।
ਸਹਹਿਂ ਸੀਸ ਯਮ ਦੰਡ ਕਰਾਰੈ।
ਯਾਂ ਤੇ ਨਿਜ ਸਰੂਪ ਬ੍ਰਿਤਿ ਜੋਰਿ।
ਮਿੱਥਜਾ ਤਨ ਹੰਤਾ ਅਬਿ ਛੋਰਿ ॥੪੭॥
ਤਨ ਹੰਤਾ ਕੇ ਕਾਰਜ ਸਾਰੇ।
ਰਾਗ ਦ੍ਵੈਖ ਆਦਿਕ ਜੇ ਧਾਰੇ।
ਜਬਿ ਤਨ ਹੰਤਾ ਬਿਨਸਹਿ ਨੀਕੇ।
ਰਹੈ ਨ ਕੋ[1], ਹੁਇ ਸ਼੍ਰੇਯ ਸੁ ਜੀ ਕੇ ॥੪੮॥
ਜਥਾ ਮੂਲ ਕੋ ਦੇਹਿ ਉਖਾਰੇ[1]।
ਸੂਕਹਿ ਤਰੁ ਦਲ ਫੂਲ ਸ ਡਾਰੇ।
ਤਿਮ ਤਨ ਹੰਤਾ ਸੰਗ ਬਿਕਾਰਾ।
ਬਿਨਸਤਿ ਬਿਨਸਹਿਂ ਏਕੋ ਬਾਰਾ[1]' ॥੪੯॥
ਇਮ ਕਹਿ ਕ੍ਰਿਪਾ ਦ੍ਰਿਸ਼ਟਿ ਗੁਰ ਹੇਰੀ।
ਦੂਰ ਕਰੀ ਤਨ ਹੰਤਾ ਬੇਰੀ[1]।
ਉਰ ਮਹਿਂ ਬ੍ਰਿੱਤਿ ਟਿਕੀ ਸੁਖ ਪਾਵਾ।
ਤਤਛਿਨ ਨਿਜ ਸਰੂਪ ਦਰਸਾਵਾ ॥੫੦॥
ਗੁਰੂ ਕ੍ਰਿਪਾ ਤੇ ਭਾ ਬ੍ਰਹਮ ਗਜਾਨ।
ਲੇਸ਼ ਨ ਰਾਗ ਦ੍ਵੈਸ਼ ਮਦ ਮਾਨ।
ਲਗੀ ਬਿਚਾਰਨਿ -ਜਗ ਕਜਾ ਭਯੋ।
ਮਨ ਨੇ ਕਲਪ ਬ੍ਰਹਮ ਮਹਿਂ ਲਯੋ ॥੫੧॥
ਜਥਾ ਰਜੁ ਮਹਿਂ ਅਹਿ ਕੋ ਜਾਨਿ।
ਡਰਪਤਿ ਭਾਜਤਿ ਕੰਪਾ ਠਾਨਿ।
ਤਥਾ ਭ੍ਰਾਂਤਿ ਨੇ[1] ਲੋਕ ਭ੍ਰਮਾਏ।
ਅਨਹੋਵਤਿ ਕਲਪਜੋ ਦੁਖ ਪਾਏ- ॥੫੨॥

[1]ਕਿਧਰੇ।

[1]ਖੁਸਰਾ [ਸੰਸ: ਕਲੀਵ]

[1]ਰਾਗ ਦ੍ਵੈਖ ਆਦਿਕ) ਕੋਈ ਨਹੀਂ ਰਹਿੰਦਾ।

[1]ਜਿਵੇਂ ਮੁੱਢ ਨੂੰ ਪੁੱਟ ਦੇਵੀਏ।

[1]ਤਨ ਹੰਤਾ ਦੇ ਨਾਸ਼ ਹੋਣ ਤੇ ਇਕੋ ਵੇਰੀ (ਵਿਕਾਰ ਬੀ) ਨਾਸ਼ ਹੋ ਜਾਂਦੇ ਹਨ।

[1]ਭਾਵ, ਹਉਮੈ ਦੀ ਬੇੜੀ।

[1]ਭਰਮ ਨੇ।

ਇੱਤਜਾਦਿਕ ਉਰ ਭਯੋ ਬਿਚਾਰ।
ਠਹਿਰ ਗਈ ਬ੍ਰਿਤਿ ਬ੍ਰਹਮ ਮਝਾਰ।
ਲਗੀ ਸਮਾਧਿ ਗਜਾਨਿਯਨਿ ਵਾਰੀ[1]। [1]ਗਿਆਨੀਆਂ ਵਾਲੀ।
ਸਕਲ ਅਵਿੱਦਜਾ ਦੂਰ ਬਿਦਾਰੀ
॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਕੇਹਿਰ ਹਤਨ ਕੌਲਾਂ ਪ੍ਰਤਿ ਉਪਦੇਸ਼' ਪ੍ਰਸੰਗ ਬਰਨਨੰ ਨਾਮ ਤ੍ਰੈਬਿੰਸਤੀ ਅੰਸੂ ॥੨੩॥

*ਨਿਰਾ ਗਿਆਨ ਸਮਝ ਯਾ ਬੁੱਧੀ ਦਾ ਵਿਸ਼ਾ ਹੈ। ਸਤਿਗੁਰ ਦੇ ਘਰ ਵਿਚ ਨਾਮ ਦਾ ਅੱਭਜਾਸ ਰਜ਼ਾ ਦੇ ਦਰਜੇ ਤੇ ਲੈ ਜਾਂਦਾ ਹੈ, ਤੇ ਪ੍ਰੇਮ ਰੰਗ ਨਾਲ ਜੀਵ ਦੀ ਜੀਵਤ ਕਣੀ ਵਾਹਿਗੁਰੂ ਮਿਲਾਪ ਵਿਚ ਜਾਂਦੀ ਹੈ। ਕੌਲਾਂ ਨਾਮ ਅੱਭਜਾਸਣ ਸੀ, ਉਸ ਨੂੰ ਸਤਿਗੁਰ ਦਾ ਧਜਾਨ ਸਿੱਧ ਸੀ, ਉਹ ਉੱਚੀ ਆਤਮਾ ਵਾਲੀ ਹੋ ਚੁਕੀ ਹੋਈ ਸੀ, ਸਤਿਗੁਰ ਜੀ ਨੇ ਇਸ ਵੇਲੇ ਪਰਮਾਪਦ ਦੀ ਦਾਤ ਬਖਸ਼ੀ ਤੇ ਪ੍ਰੀਤ ਨਾਲ ਪ੍ਰਾਪਤ ਹੋਣ ਵਾਲੀ ਮੁਕਤੀ ਤੇ ਸਾਈਂ ਜੀ ਨੂੰ ਮੇਲਣ ਵਾਲੀ ਸਦਗਤੀ ਬਖਸ਼ ਦਿੱਤੀ। ਫੋਕਾ ਵੇਦਾਂਤ ਕਦੇ ਸਦਗਤੀ ਨਹੀਂ ਕਰ ਸਕਿਆ। ਹਾਂ, ਬੁੱਧੀ ਨੂੰ ਗਜਾਨ ਦੇਕੇ ਅਕਲਈਆ ਬਣਾ ਦੇਂਦਾ ਹੈ। ਕੌਲਾਂ ਦੇ ਰਸਾਂ ਕਸਾਂ ਨੂੰ ਜਿੱਤ ਲੈਣ, ਧਜਾਨ ਸਿੱਧ ਹੋਣ ਤੇ ਨਾਮ ਪ੍ਰੇਮਣ ਹੋਣ ਦੇ ਜ਼ਿਕਰ ਪਿੱਛੇ ਆ ਚੁੱਕੇ ਹਨ ਤੇ ਪਿਛਲੇ ਅੰਸੂ ਦੇ ੪੫ ਤੇ ੪੬ ਅੰਕ ਵਿਚ ਗੁਰੂ ਜੀ ਵਰ ਦੇ ਆਏ ਹਨ ਕਿ ਭਵ ਸਾਗਰ ਤੋਂ ਤੂੰ ਉਧਰ ਗਈ ਫੇਰ ਜਨਮ ਮਰਨ ਤਣਨੂੰ ਨਹੀਂ ਹੋਣਾ, ਉੱਤਮ ਪਦ ਤਣਨੂੰ ਦੇ ਦਿੱਤਾ। ਫਿਰ ਦੇਖੋ ਕੌਲਾਂ ਨੇ ਕਣਸਾ ਗੁਰ ਘਰ ਦੀ ਮੁਕਤੀ ਦਾ ਆਦਰਸ਼ ਦਿਖਾਇਆ ਹੈ। (ਦੇਖੋ ਪਿਛਲਾ ਅੰਸੂ ਅੰਕ ੪੯) ਕਿ ਉਹ ਅੰਤ ਸਮੇਂ ਸਤਿਗੁਰ ਦੇ ਦਰਸ਼ਨ ਮੰਗਦੀ ਹੈ। ਉਹ ਪ੍ਰੇਮ ਨਾਲ ਪ੍ਰਾਪਤ ਵਾਹਿਗੁਰੂ ਮਿਲਾਪ ਨੂੰ ਮੁਕਤੀ ਸਮਝਦੀ ਹੈ, ਜਣਸੇ ਗੁਰਵਾਕ ਹਣ:-

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥

[ਗਉੜੀ ਮ: ੫]

ਨਾਮ ਅਭਜਾਸ ਨਾਲ ਹਉਮੈ ਕੱਟ ਜਾਇ, ਉਹ ਨਿਰਮਲਤਾ ਸਦਗਤੀ ਹੈ, ਉਹ ਗਜਾਨ ਹੈ।

## ੨੪. [ਕਉਲਾਂ ਪ੍ਰਲੋਕ ਗਮਨ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਜਿਮ ਮਦ ਉਤਰੇ ਹੋਤਿ ਸੁਧਿ[1] ਤਿਮ ਅੱਗਜਾਨ ਨਿਵਾਰਿ।
ਜਾਨਜੋ ਅਪਨਿ ਸਰੂਪ ਕੋ ਅਦਭੁਤ ਰਿਦੈ ਨਿਹਾਰਿ ॥੧॥

[1]ਜਿਵੇਂ ਨਸ਼ਾ ਉਤਰਿਆਂ ਹੋਸ਼ ਆਉਂਦੀ ਹੈ।

ਚੌਪਈ:

ਇਕ ਘਟਿਕਾ ਲਗਿ ਬਾਕ ਸੁਨਾਏ।
ਸਤਿਗੁਰ ਗਜਾਨ ਦਿਯੋ ਭ੍ਰਮ ਜਾਏ[†]?

[†]ਹੁਣ ਤਕ ਕੌਲਾਂ ਅੱਗਜਾਨ ਵਿਚ ਸੀ, ਇਹ ਖਿਆਲ ਕਰਨਾ ਦਰੁਸਤ ਨਹੀਂ। ਹੁਣ ਸਰੂਪ ਵਿਚ ਲੀਨ ਹੈ।

ਮੁੱਦ੍ਰਿਤ ਨੈਨ ਸਰੂਪ ਬਿਚਾਰਜੋ।
ਦ੍ਵੈ ਘਟਿਕਾ ਲਗਿ ਆਨੰਦ ਧਾਰਜੋ ॥੨॥
ਪੁਨ ਪ੍ਰੀਤਮ ਕੋ ਹੇਰਨਿ ਲਾਗੀ।
'ਧੰਨ ਧੰਨ ਗੁਰੁ! ਮੈਂ ਬਡਿਭਾਗੀ।
ਜਿਸ ਪਦ ਹੇਤ ਜਤੀ ਬ੍ਰਹਮਚਾਰੀ।
ਜੋਗੀ ਆਦਿ ਕਸ਼ਟ ਬਹੁ ਧਾਰੀ ॥੩॥
ਸੋ ਮੋ ਕਹੁ ਛਿਨ ਮਾਹਿੰ ਦਰਸਾਯਹੁ।
ਹੌਮੈਂ ਦੀਰਘ ਰੋਗ ਮਿਟਾਯਹੁ।
ਧੰਨ ਧੰਨ ਸਤਿਗੁਰ ਗਤਿ ਨਜਾਰੀ।
ਨਮੋ ਨਮੋ ਭਵ ਭੰਜਨਹਾਰੀ! ॥੪॥
ਗੂੜ[1] ਗੁਪਤ ਤਤਕਾਲ ਜਨਾਯਹੁ।

[1]ਗੁੱਝਾ।

ਕੋਟ ਜਨਮ ਕੋ ਕਸ਼ਟ ਮਿਟਾਯਹੁ।
ਹੇ ਸਤਿਗੁਰ! ਮੈਂ ਭਈ ਸਨਾਥਾ[1]।'

[1]ਨਿਹਾਲ।

ਇਮ ਕਹਿ ਧਰਜੋ ਚਰਨ ਪਰ ਮਾਥਾ ॥੫॥
ਸ਼੍ਰੀ ਹਰਿ ਗੋਬਿੰਦ ਪੁਨਹੁ ਬਖਾਨਾ।
'ਤਵ ਤਨ ਅੰਤ ਸਮਾਂ ਨਿਯਰਾਨਾ।
ਹੋਹੁ ਕੁਸ਼ਾਸਨ[1] ਪਰ ਥਿਰ ਅਬੈ[†]।

[1]ਦੱਭ ਦੇ ਆਸਨ ਤੇ।

[†]ਜਿਸ ਨੂੰ ਪਰਮਗਤੀ ਮਿਲ ਗਈ ਹੈ ਤੇ ਬ੍ਰਹਮ ਗਜਾਨ ਹੋ ਗਿਆ ਹੈ ਕੀਹ ਉਸ ਲਈ ਅਜੇ ਇਸ ਬ੍ਰਾਹਮਣੀ ਵਹਿਮ ਦੀ ਲੋੜ ਬਾਕੀ ਹੈ ਕਿ ਕੁਸ਼ਾ ਦੇ ਆਸਨ ਤੇ ਮਰੇ ਤੇ ਜੇ ਪਲੰਘ ਤੇ ਮਰ ਜਾਏ ਤਾਂ ਉਹ ਬ੍ਰਹਮ ਗਜਾਨ ਦੌੜ ਜਾਏਗਾ? ਇਹ ਬਾਤਾਂ ਭ੍ਰਮ ਮਾਤ੍ਰ ਹਨ, ਜਾਪਦਾ ਹੈ ਕਿ ਰਾਜ ਦਰਬਾਰ ਦੇ ਬ੍ਰਾਹਮਣ ਮੁਖੀਆਂ ਨੇ ਮਲੋਮੱਲੀ ਪੁਆਈਆਂ ਹਨ ਯਾ ਆਖੇਪਕ ਹਨ।

ਮਨਹਿ ਟਿਕਾਉ ਛੋਰ ਦਿਸ਼ਿ ਸਬੈ[1]' ॥੬॥

[1]ਸਭ ਪਾਸਿਆਂ ਤੋਂ ਮਨ ਨੂੰ ਹਟਾਕੇ।

ਤਤਛਿਨ ਦਾਸੀ ਕੁਸ਼ਾ[1] ਡਸਾਈ।
ਬਿਕੁਲਾਵਤਿ ਉਠਾਇ ਕਰਿ ਪਾਈ।
ਆਂਖ ਉਘਾਰਤਿ ਹੇਰਤਿ ਗੁਰੁ ਕੋ।
ਬਸਨਹਾਰਿ ਜੋ ਨਿਸ ਦਿਨ ਉਰ ਕੋ ॥੭॥

[1]ਦੱਭ।

ਬੋਲਨਿ ਸ਼ਕਤਿ ਰਹੀ ਪੁਨ ਨਾਂਹੀ।
ਚਖਨ ਪਲਕ[1] ਗੁਰਦਰਸ਼ਨਿ ਮਾਂਹੀ[†]।

[1]ਭਾਵ ਬਿਨਾ ਝਮਕੇ ਅੱਖਾਂ ਦੀ ਟੱਕ। [†]ਮਹਾਨ ਤੇ ਧੰਨਤਾਂ ਯੋਗ ਪਦ ਦਾ ਕਵੀ ਜੀ ਆਪ ਰੂਪਕ ਦੱਸ ਰਹੇ ਹਨ, ਜਿਸ ਵਿਚ ਜਾਣਨਾ ਮਾਤ੍ਰ ਮੁਖ ਨਹੀਂ ਪਰ ਪ੍ਰੇਮ ਨਾਲ ਜੁੜ ਜਾਣਾ ਮੁਖ ਹੈ।

ਹੇਰਤਿ ਹੇਰਤਿ[++] ਨਿਕਸੇ ਪ੍ਰਾਨਾ।
ਭਈ ਧੰਨ ਪਦ[++] ਪਾਇ ਮਹਾਨਾ ॥੮॥
ਮ੍ਰਿਤਕ ਭਈ ਗੁਰ ਦਾਸ ਹਕਾਰੇ।
ਤਿਸ ਕੀ ਦਾਸੀ ਸਾਥ ਉਚਾਰੇ।
'ਮ੍ਰਿਤਕ ਕ੍ਰਿਆ ਕੀਜਹਿ ਅਬਿ ਸਾਰੀ[†]।

[†]ਮ੍ਰਿਤਕ ਕ੍ਰਿਆ ਕਰੋ ਤੋਂ ਮੁਰਾਦ ਆਪਣੇ ਤ੍ਰੀਕੇ ਦੀ ਹੈ, ਮੁਸਲਮਾਨੀ ਤ੍ਰੀਕੇ ਨੂੰ ਮ੍ਰਿਤਕ ਕ੍ਰਿਆ ਨਹੀਂ ਆਖਦੇ।

ਲੇ ਗਮਨਹੁ ਸ਼ੁਭ ਬਾਗ ਮਝਾਰੀ' ॥੯॥
ਕਹੇ ਗੁਰੂ ਕੇ ਮਿਲਿ ਨਰ ਨਾਰਿ।
ਕਰੀ ਨੁਹਾਵਨਿ ਨਿਰਮਲ ਬਾਰ[1]।

[1]ਨਿਰਮਲ ਜਲ ਨਾਲ।

ਬਹੁਤ ਮੋਲ ਕੋ ਪਾਇ ਦੁਸ਼ਾਲਾ।
ਗਾਇ ਰਬਾਬੀ ਸਬਦ ਬਿਸ਼ਾਲਾ ॥੧੦॥
ਕਰਿ ਗਮਨੇ ਉਪਬਨ ਮਾਂਹੀ।
ਇਮ ਕੌਲਾਂ ਗਥ ਸਗਰੀ ਪ੍ਰਾਹੀ[1]।
{ਵਿਸ਼ੇਸ਼ ਟੂਕ}

[1]ਇਸ ਤਰ੍ਹਾਂ ਕੌਲਾਂ ਨੇ ਸਾਰੀ ਸ਼ੁਭਗਤੀ ਪਾ ਲਈ। [ਹਿੰਦੀ, ਗ੍ਰੱਥ = ਮਾਲ, ਪੂੰਜੀ, ਗਤੀ] (ਅ) ਇਉਂ ਕੌਲਾਂ ਦੀ ਸਾਰੀ ਗਾਥਾ (ਕਥਾ) ਆਖੀ ਹੈ।

ਸਤਿਗੁਰ ਬੈਠੇ ਲਾਇ ਦਿਵਾਨ।
ਆਵਤਿ ਭਏ ਲੋਕ ਸਭਿ ਜਾਨਿ ॥੧੧॥[⚐]

[⚐]ਸ੍ਰੀ ਕੌਲਾਂ ਜੀ ਦੇ ਪ੍ਰਸੰਗ ਦੀ ਪੁਰਾਣੀ ਖੋਜ ਕਰਦਿਆਂ ਪਹਿਲੀ ਸ਼ੈ ਮਹਿਮਾ ਪ੍ਰਕਾਸ਼ ਹੈ। ਸਾਡੇ ਪਾਸ ਜੋ ਪੋਥੀ ਹੈ ਸੋ ੧੮੫੭ ਬਿ: ਸੰਮਤ ਦੀ ਲਿਖੀ ਹੋਈ ਹੈ, ਅਰਥਾਤ ਸ੍ਰੀ ਗੁਰ ਪ੍ਰਤਾਪ ਸੂਰਜ ਤੋਂ ੪੩ ਵਰ੍ਹੇ ਪਹਿਲੋਂ ਦੀ ਲਿਖੀ ਹੋਈ; ਉਂਞ ਇਹ ਰਚਨਾਂ ੧੮੩੦-੩੩ ਦੇ ਲਗਪਗ ਦੀ ਹੈ। ਇਸ ਵਿਚ ਕੌਲਾਂ ਜੀ ਦਾ ਪ੍ਰਸੰਗ ਨਹੀਂ ਹੈ। ਵਾਰਤਕ ਮਹਿਮਾ ਪ੍ਰਕਾਸ਼ ੧੭੯੮ ਬਿ: ਦੀ ਰਚਨਾ ਹੈ, ਉਸ ਵਿਚ ਬੀ ਇਹ ਪ੍ਰਸੰਗ ਨਹੀਂ ਹੈ। ਗੁਰ ਬਿਲਾਸ ਛੇਵੀਂ ਪਾਤਸ਼ਾਹੀ ਵਿਚ ਪ੍ਰਸੰਗ ਰਤਾ ਰਤਾ ਫ਼ਰਕ ਨਾਲ ਹੈ, ਪਰ ਇਸ ਗੁਰ ਬਿਲਾਸ ਦੇ ਰਚਨ ਦਾ ਸਮਾਂ ਮਹਾਰਾਜਾ ਸ਼ੇਰ ਸਿੰਘ ਦਾ ਸਮਾਂ ਖਿਆਲ ਕੀਤਾ ਜਾ ਰਿਹਾ ਹੈ, ਇਹ ਸਮਾਂ ਸੂਰਜ ਪ੍ਰਕਾਸ਼ ਦੀ ਸਮਾਪਤੀ ਦੇ ਨਾਲ ਹੀ ਜਾ ਢੁੱਕਦਾ ਹੈ। ਪੰਜ ਸੌ ਸਾਖੀ ਦੀ ਪੋਥੀ ਬੜੀ ਖੋਜ ਕਰਨ ਤੇ ਬੀ ਸਾਨੂੰ ਅਜੇ ਤਕ ਨਹੀਂ ਮਿਲੀ। ਸਭ ਤੋਂ ਪੁਰਾਤਨ ਲੇਖਕ ਭਾਈ ਗੁਰਦਾਸ ਜੀ ਹਨ ਜੋ ਗੁਰੂ ਜੀ ਦੇ ਸਮੇਂ ਹੋਏ ਹਨ। ਕਵੀ ਸੰਤੋਖ ਸਿੰਘ ਜੀ ਨੇ ਉਹਨਾਂ ਦੀ ਇਕ ਪੌੜੀ (ਵਾਰ ੨੬ ਪਉੜੀ ੨੪) ਗੁਰੂ ਜੀ ਦੇ ਬੀਰ ਰਸੀ ਜੀਵਨ ਪਰ ਲੋਕਾਂ ਦੀਆਂ ਉਸ ਵੇਲੇ ਦੀਆਂ ਸ਼ੰਕਾਵਾਂ ਤੇ ਇਤਰਾਜ਼ਾਂ ਦੀ ਦਿਤੀ ਹੈ। ਉਸ ਪੌੜੀ ਵਿਚ ਕੋਈ ਹਰਫ ਯਾ ਪਦ ਇਸ਼ਾਰੇ ਮਾਤ੍ਰ ਐਸਾ

ਨਹੀਂ ਜਿਸ ਤੋਂ ਕੌਲਾਂ ਜੀ, ਯਾ ਉਹਨਾਂ ਕਰਕੇ ਕਿਸੇ ਉਲਾਂਭੇ ਦਾ ਇਸ਼ਾਰਾ ਹੋਵੇ ਯਾ ਸਪਸ਼ਟ ਉਲਾਂਭੇ ਦਾ ਵਰਣਨ ਹੋਵੇ। ਜੇ ਕੌਲਾਂ ਜੀ ਦੀ ਸਾਖੀ-ਜਿਵੇਂ ਇਥੇ ਦਿੱਤੀ ਹੈ-ਹੋਈ ਹੁੰਦੀ ਤਾਂ ਇਸ ਪਉੜੀ ਵਿਚ ਜ਼ਿਕਰ ਜ਼ਰੂਰ ਹੁੰਦਾ। ਬਾਹਰ ਦੇ ਲਿਖੇ ਫਾਰਸੀ ਲੇਖਕਾਂ ਦੀ ਸਾਰੀ ਖੋਜ ਦਾ ਅਵਸਰ ਇਸ ਵੇਲੇ ਅਸਾਂ ਪਾਸ ਨਹੀਂ, ਪਰ ਦਬਿਸਤਾਨਿ ਮਜ਼ਾਹਬ ਛੇਵੇਂ ਸਤਿਗੁਰਾਂ ਦੇ ਸਮੇਂ ਲਿਖੀ ਗਈ ਹੈ, ਕਿਉਂਕਿ ਲੇਖਕ ਇਕ ਥਾਵੇਂ ਲਿਖਦਾ ਹੈ ਕਿ 'ਮੈਂ ਗੁਰੂ ਹਰਿਗੋਬਿੰਦ ਜੀ ਦੇ ਜ਼ਬਾਨੀ ਇਹ ਗੱਲ ਸੁਣੀ ਹੈ।' ਇਹ ਲੇਖਕ ਕੌਲਾਂ ਜੀ ਦਾ ਜ਼ਿਕਰ ਨਹੀਂ ਕਰਦਾ; ਉਂਵ ਉਸ ਨੇ ਹੋਰ ਕਈ ਪ੍ਰਸੰਗ ਗੁਰੂ ਸਾਹਿਬਾਂ ਬਾਬਤ ਲਿਖੇ ਹਨ।

੧ ਭਾਈ ਸੰਤੋਖ ਸਿੰਘ ਜੀ ਨੇ ਜੋ ਕੁਝ ਲਿਖਿਆ ਹੈ, ਉਸੇ ਨੂੰ ਖੋਜ ਕੇ ਪੜ੍ਹਿਆ ਜਾਵੇ ਤਾਂ ਇਸ ਸਿਧਾਂਤ ਤੇ ਪਹੁੰਚੀਦਾ ਹੈ ਕਿ ਕੌਲਾਂ ਕੱਲਜਾਨ ਵਾਸਤੇ ਆਈ ਤੇ ਸਦਗਤੀ ਨੂੰ ਪ੍ਰਾਪਤ ਹੋਈ। ਯਥਾ:-(੧) ਕੌਲਾਂ ਜੀ ਦੇ ਸ਼ਰਨ ਆਉਣ ਦੀ ਦਰਖਾਸਤ ਵਾਲੇ ਪੱਤ੍ਰ ਦੇ ਜਵਾਬ ਵਿਚ ਗੁਰੂ ਜੀ ਨੇ ਲਿਖਿਆ ਹੈ:-

'ਜੇ ਜਹਾਜ ਚਢ ਗਏ ਹਮਾਰੇ। ਦੀਨ ਦੁਨੀ ਹਮ ਤਿਸ ਰਖਵਾਰੇ।<br>ਬਿਨਾ ਜਹਾਜ ਚਢੇ ਨਹਿੰ ਵਾਲੀ। ਬਡ ਪੁਰਸ਼ਨ ਕੀ ਹੈ ਅਸ ਚਾਲੀ।'

[ਰਾਸਿ ੫ ਅੰਸੂ ੧੯ ਅੰਕ ੨੮, ੨੯]

ਜਿਸ ਦੇ ਉੱਤਰ ਵਿਚ ਕੌਲਾਂ ਲਿਖਦੀ ਹੈ:-

'ਸੁਨੀਅਹਿ ਗੁਰੂ ਗਰੀਬ ਨਿਵਾਜੂ। ਮੈਂ ਤਨ ਮਨ ਤੇ ਚਢੀ ਜਹਾਜੂ।'

[ਰਾਸਿ ੫, ਅੰਸੂ ੧੯ ਅੰਕ ੩੨]

ਸਿੱਖੀ ਬੋਲ ਚਾਲ ਵਿਚ ਜਹਾਜ਼ ਚੜ੍ਹਨ ਦੇ ਅਰਥ ਹਨ ਸਿਖ ਧਰਮ ਨੂੰ ਧਾਰਨ ਕਰ ਲੈਣਾ। (੨) ਭਾਈ ਬੁੱਢਾ ਜੀ ਨੂੰ ਜਦ ਗੁਰੂ ਜੀ ਕੌਲਾਂ ਨੂੰ ਲਿਆਉਣੋਂ ਸੰਕੋਚ ਦੱਸਦੇ ਹਨ ਤਾਂ ਭਾਈ ਬੁੱਢਾ ਜੀ ਕਹਿੰਦੇ ਹਨ ਕਿ ਉਹ ਪਿਛਲੇ ਜਨਮ ਦੀ ਬੜੀ ਤਪੱਸ੍ਵਨੀ ਹੈ, ਉਸ ਨੇ ਬ੍ਰਤ ਧਾਰੇ ਤੇ ਘਾਲ ਕੀਤੀ ਹੈ, ਇਹ ਉਸ ਦੇ ਧਰਮ ਅਨੁਰਾਗਨਿ ਤੇ ਅਧਿਕਾਰੀ ਜੱਗਜਾਸੂ ਹੋਣ ਦਾ ਸਬੂਤ ਹੈ, ਯਥਾ:-

'ਚਿਰੰਕਾਲ ਕੀ ਤਪ ਕੋ ਤਾਪਤਿ। ਅਬਿ ਭੀ ਹ੍ਵੈ ਨ ਆਪ ਕੋ ਪ੍ਰਾਪਤ? ॥੧੬॥<br>ਕਿਸੂ ਦੋਸ਼ ਤੇ ਤਨ ਤੁਰਕਾਨੀ। ਤਊ ਘਾਲ ਤੇ ਉਚਿਤੈ ਜਾਨੀ।<br>ਚੰਦ੍ਰਾਇਣ ਆਦਿਕ ਬ੍ਰਤ ਧਰੇ। ਕਸ਼ਟ ਅਨਿਕ ਤਨ ਸਹਿਬੋ ਕਰੇ' ॥੧੭॥

[ਰਾਸ ੫ ਅੰਸੂ ੧੮]

(੩) ਫਿਰ ਕੌਲਾਂ ਆਪ ਆਪਣੇ ਪਿਤਾ ਦੀ ਝਿੜਕ ਦੇ ਜਵਾਬ ਵਿਚ ਕਹਿੰਦੀ ਹੈ:-

ਮੈਂ ਤੋ ਤਰੀ ਪਰੀ ਸ਼ਰਨਾਈ। ਨਿਕਸੀ ਨਰਕ ਸੁਰਗ ਮਹੁ ਆਈ।'

[ਰਾਸ ੫ ਅੰਸੂ ੨੪ ਅੰਕ ੧੫]

(੪) ਨਾਨਕ ਮਤੇ ਜਾਣ ਲਗਿਆਂ ਕੌਲਾਂ ਸਤਿਗੁਰਾਂ ਦੇ ਨਿੱਤ ਦਰਸ਼ਨ ਦੀ ਯਾਚਨਾ ਕਰਦੀ ਹੈ ਤਾਂ ਗੁਰੂ ਜੀ ਫੁਰਮਾਉਂਦੇ ਹਨ:-

'ਪਾਛਲ ਰਾਤ ਉਠਹੁ ਅਸ਼ਨਾਨਹੁ। ਜਪੁਜੀ ਮੁਖ ਤੇ ਪਾਠ ਬਖਾਨਹੁ।<br>ਭੋਗ ਪਾਇ ਜਬਿ ਸੀਸ ਨਿਵਾਵੈਂ। ਦਰਸ ਹਮਾਰੋ ਤਬਿ ਤੂੰ ਪਾਵੈਂ।'

[ਰਾਸਿ ੫ ਅੰਕ ੩੧, ਅੰਕ ੨੨]

ਜਿਸ ਦਿਨ ਕੌਲਾਂ ਵਿਆਕੁਲ ਹੋ ਇੰਨੀ ਅੰਤਰ ਮੁਖ ਹੋਈ ਕਿ ਸਮਾਧੀ ਲਗ ਗਈ ਉਸ ਦਿਨ ਗੁਰੂ ਜੀ ਉਸ ਦੀ ਅੰਤ੍ਰੀਵ ਖਿੱਚ ਨੂੰ ਸਹੀ ਕਰਕੇ ਉਸ ਵਲ ਟੁਰਦੇ ਹਨ। ਕਵੀ ਜੀ ਉਸ ਵੇਲੇ ਦੇ ਬਿਰਦ ਨੂੰ ਐਉਂ ਦੱਸਦੇ ਹਨ:-

'ਭਗਤ ਵਛਲ ਜੋ ਬਿਰਦ ਉਦਾਰਾ। ਉਰ ਗਾਢੋ ਕਰਿ ਅੰਗੀਕਾਰਾ।'

[ਰਾ: ੫ ਅੰਕ ੫੭ ਅੰਕ ੩੬]

(੬) ਜਦ ਕੌਲਾਂ ਨੂੰ ਆਪਣਾ ਨਾਮ ਕਾਇਮ ਰੱਖਣ ਦੀ ਮਾਇਆ ਫੁਰਦੀ ਹੈ ਤੇ ਪੁੱਤ੍ਰ ਦੀ ਲੋੜ ਭਾਸਦੀ ਹੈ, ਤਾਂ ਗੁਰੂ ਜੀ ਉਸ ਨੂੰ ਕੌਲਸਰ ਲਾਕੇ ਨਾਮ ਕਾਇਮ ਰਹਿਣੇ ਦੀ ਲੋੜ ਪੂਰੀ ਕਰ ਦੇਂਦੇ ਹਨ ਤੇ ਉਹ ਸੁਖੀ ਹੋ ਜਾਂਦੀ ਹੈ।

ਸਾਰਿਆਂ ਗੁਰੂ ਸਾਹਿਬਾਨ ਦਾ ਇਕ ਪ੍ਰਬਲ ਬਿਰਦ ਰਿਹਾ ਹੈ ਜਿੱਥੇ ਕਿ ਕਿਸੇ ਨੇ ਪ੍ਰੀਤਵਾਨ ਹੋਕੇ ਯਾ ਪ੍ਰੇਮਵਸ਼ ਹੋਕੇ ਆਪ ਨੂੰ ਯਾਦ ਕੀਤਾ ਹੈ ਓਥੇ ਹੀ ਅੱਪੜੇ ਹਨ, ਯਾ ਜੇ ਸ਼ਰਨ ਮੰਗੀ। ਹੈ ਤਾਂ ਦਿੱਤੀ ਹੈ। ਛੇਵੇਂ ਹੀ ਸਤਿਗੁਰਾਂ ਦਾ ਭਾਈ ਰੂਪੇ ਆਦਿਕਾਂ ਦੇ ਪਹੁੰਚਣਾ, ਡਰੋਲੀ ਸਾਈਂ ਦਾਸ ਨੂੰ ਬਹੁੜਨਾਂ, ਨਾਨਕ ਮਤੇ ਸਾਧੂ ਪਾਸ ਅੱਪੜਨਾ, ਕਸ਼ਮੀਰ ਮਾਈ ਭਾਗਭਰੀ ਦੀ ਖਿੱਚ ਤੇ ਜਾ ਪਹੁੰਚਣਾ, ਕਈ ਪ੍ਰਸੰਗ ਹਨ। ਮਾਈ ਭਾਗਭਰੀ ਦੇ ਪ੍ਰਸੰਗ ਉਤੇ ਕੋਈ ਕਿੰਤੂ ਨਹੀਂ ਕਰਦਾ, ਕਿਉਂਕਿ ਉਹ ਬ੍ਰਿੱਧਾ ਹੈ, ਪਰ ਕੌਲਾਂ ਦੇ ਪ੍ਰਸੰਗ ਤੇ ਇਸ ਕਰਕੇ ਕਿ ਉਹ ਯੁਬਾ ਅਵਸਥਾ ਵਿਚ ਹੈ। ਕਿੰਤੂ ਕਰਨਾ ਸਤਿਗੁਰਾਂ ਦੇ ਬਿਰਦ ਨੂੰ ਨਾ ਸਮਝ ਸਕਣਾ ਹੈ। ਉਹਨਾਂ ਦਾ ਬਿਰਦ ਹੈ ਇਨਸਾਨੀ ਦਿਲ ਦੀ ਪੀੜਾ ਨੂੰ ਹਰਨਾ, ਉੱਚੇ ਸੁਹਣੇ ਪਿਆਰ ਤੇ ਪਿਆਰ ਦੀ ਤੀਖਣਤਾ ਨੂੰ ਸੜ ਉੱਠਣ ਤੋਂ ਬਚਾ ਕੇ ਆਤਮ ਜੀਵਨ ਦੀ ਰੌ ਵਿਚ ਜਿਵਾਲ ਦੇਣਾ। ਇਸ ਬਿਰਦ ਦੇ ਪਾਲਣ ਵਿਚ ਉਹਨਾਂ ਜੁਵਾ ਕਿ ਬ੍ਰਿੱਧ, ਮਨੁੱਖ ਕਿ ਇਸਤ੍ਰੀ ਰਾਉ ਕਿ ਰੰਕ ਕਿਸੇ ਵਿਚ ਫਰਕ ਨਹੀਂ ਕਰਨਾ। ਇਸ ਬਿਰਦ ਦੀ ਹਰ ਹਾਲ ਵਿਚ ਪਾਲਣਾ ਕਰਨੀ ਉਨ੍ਹਾਂ ਦੀ ਨਿਰਭੈਤਾ ਤੇ ਭਗਤ ਵੱਛਲਤਾ ਦਾ ਕਮਾਲ ਦੱਸਦੀ ਹੈ, ਤੇ ਮਹਾਨ ਆਦਰ ਯੋਗ ਹੈ। ਉਨ੍ਹਾਂ ਦੇ ਐਸੇ ਪ੍ਰਸੰਗਾਂ ਪਰ ਤੰਗ ਤੇ ਮੁਰਦਾਰ ਦਿਲਾਂ ਨੂੰ ਹੀ ਕਿੰਤੂ ਫੁਰਦੇ ਹਨ।

ਫਿਰ ਸ੍ਰੀ ਗੁਰੂ ਹਰਿਗੋਵਿੰਦ ਜੀ ਦੇ ਸ਼ੁਭਾਚਰਣ ਬਾਬਤ ਕਵੀ ਜੀ ਲਿਖਦੇ ਹਨ:-

ਇਹ ਸੁੰਦਰਤਾ ਇਹ ਤਰੁਨਾਈ। ਇਹ ਕਦ, ਇਹ ਬਲ, ਇਹ ਚਤੁਰਾਈ।
ਸਭਕੋ ਪਾਇ ਕਿਯੋ ਮਨ ਬਸ ਮੈ। ਨਹਿੰ ਦੌਰਤਿ ਕਬਹੂੰ ਕਿਸ ਰਸ ਮੈ॥

[ਰਾ: ੫ ਅੰ: ੭-੩੩]

ਪੁਨਾ:- ਬਾਸਹਿਂ ਸਾਗਰ ਮਹਿਂ ਦਿਨ ਰੈਨ। ਪਟ ਪਾਲੋ ਬੀ ਆਲੋ ਹੈ ਨ।
ਕਾਜਰ ਕੋ ਕੋਠਾ ਬਡ ਕਾਰੋ। ਕਰਹਿਂ ਕਾਰ ਬਿਚ ਸੰਝ ਸਕਾਰੋ॥੬॥
ਤਉ ਸ਼ਜਾਮਤਾ ਛੁਈ ਨ ਲੇਸ਼। ਉੱਜਲ ਪੋਸ਼ਿਸ਼ ਰਹੇ ਹਮੇਸ਼।
ਜੇਤਿਕ ਮਹਾਂ ਅਜ਼ਮਤੀ ਨਰ ਹੈਂ। ਗੁਰਕੋ ਪਿਖਿ ਪਿਖਿ ਬਿਸਮਤਿ ਉਰ ਹੈਂ॥੭॥
ਪਰੇ ਜਗਤ ਬਿਵਹਾਰਨ ਐਸੇ। ਹਰਖ ਸ਼ੋਕ ਉਰ ਛੁਹਜੋ ਨ ਕੈਸੇ॥

[ਰਾ: ੫ ਅੰ: ੫੫]

ਫਿਰ ਕਾਜ਼ੀ ਦੇ ਸ਼ਾਹ ਪਾਸ ਜਾ ਪੁਕਾਰਨ ਤੇ ਵਜ਼ੀਰ ਖਾਂ ਪਾਤਸ਼ਾਹ ਨੂੰ ਕਉਲਾਂ ਦਾ ਹਾਲ ਸੁਣਾਉਂਦਾ ਹੋਇਆ ਦੱਸਦਾ ਹੈ ਕਿ ਗੁਰੂ ਦਾ ਘਰ ਨਿਮਾਣਿਆਂ ਦਾ ਮਾਣ ਹੈ ਤੇ ਉੱਥੇ ਅਨੇਕਾਂ ਹੀ ਨਰ, ਤ੍ਰੀਮਤਾਂ ਪਏ ਰਹਿੰਦੇ ਹਨ, ਜਿਨ੍ਹਾਂ ਨੂੰ ਗੁਰੂ ਜੀ ਦੇ ਅਤੁੱਟ ਲੰਗਰੋਂ ਭੋਜਨ ਤੇ ਬਸਤ੍ਰ ਆਦਿ ਮਿਲਦੇ ਰਹਿੰਦੇ ਹਨ:-

'ਹਜ਼ਰਤ ਸੁਨਹੁ ਕਹਾਂ ਕਿਸ ਕਹੀਅਹਿ। ਕਲਜੁਗ ਸਮਾਂ ਕਹਿਰ ਕੋ ਲਹੀਅਹਿ।
ਤਨੁਜਾ ਤਰੁਨ ਕੀਨਿ ਦੁਖਿਆਰੀ। ਕਰਯੋ ਨਿਕਾਹ ਨ, ਦਿਨ ਪ੍ਰਤਿ ਮਾਰੀ॥੮॥
ਹੁਇ ਲਚਾਰ ਨਿਕਸੀ ਗ੍ਰਿਹ ਛੋਰਿ। ਬਿਚਰਤਿ ਗਈ ਸੁਧਾਸਰ ਓਰਿ।
ਇਸਕੇ ਮਾਰਨ ਤੇ ਡਰਿ ਧਰਿ ਕੈ॥ ਬਸੀ ਤਹਾਂ, ਆਇ ਨ ਮੁਰ ਕਰਿ ਕੈ॥੯॥
ਸ਼੍ਰੀ ਗੁਰ ਕੋ ਘਰ ਸਦਾ ਕ੍ਰਿਪਾਲ। ਪਰੇ ਅਨੇਕ ਰਹਹਿਂ ਨਰ ਬਾਲ।
ਅੰਨ ਸਭਿਨਿ ਕੋ ਦੇਤੇ ਰਹੈਂ। ਅਸਨ ਬਸਨ ਬਸਹਿ ਜੁ ਤਹਿਂ, ਲਹੈ॥੧੦॥
ਤਿਨ ਪਰ ਕਰਤਿ ਪੁਕਾਰ ਅਜਾਨ। ਜਿਨਹੁ ਦੀਨਿ ਬਡ ਹਜ਼ਰਤ ਪ੍ਰਾਨ।
ਮੀਆਂ ਮੀਰ ਆਦਿ ਜੇ ਪੀਰ। ਜਿਨਤੇ ਅਦਬ ਕਰਹਿਂ ਮਿਲਿ ਤੀਰ॥੧੧॥

[ਰਾਸਿ ੫ ਅੰਸੂ ੨੫]

ਭਾਈ ਸੰਤੋਖ ਸਿੰਘ ਜੀ ਦੇ ਸਮੇਂ ਦੇ ਨੇੜੇ ਤੇੜੇ ਦੇ ਹੋਰ ਲੇਖਕ ਤੇ ਮਗਰਲੇ ਇਤਿਹਾਸਕਾਰਾਂ ਨੇ ਕੌਲਾਂ ਦੇ ਪ੍ਰਸੰਗ ਬਾਬਤ ਜੋ ਕੁਛ ਲਿਖਿਆ ਹੈ ਸੋ ਇਹ ਹੈ:-

(੧) ਸ਼੍ਰੀ ਗੁਰੂ ਸਿਧਾਂਤ ਪਾਰਿਜਾਤ ਗ੍ਰੰਥ ਪੰਡਤ ਹਰਿ ਸਿੰਘ ਜੀ ਕ੍ਰਿਤ ਦੇ ਯਾਰ੍ਹਵੇਂ ਵਿਸ਼੍ਰਾਮ ਵਿਖੇ ਇਉਂ ਲਿਖਿਆ ਹੈ:-

ਪ੍ਰੇਖ਼ਤਾਥ ਤਥਾ ਦਾਸੀ ਗਤੇਚਾਸਤੰ ਦਿਵਾਕਰੇ।
ਸ਼੍ਰਾਵਤੰਚ ਤਯਾ ਵ੍ਰਤੰ ਪ੍ਰਾਹ ਦੇਵਸ ਤਦੁਤਰਮ੍॥੯੩॥
ਭਾਵ:

ਪੁਨ ਜਿਯਤਿ ਸਭਾ ਮਹਿਂ ਕਹਹੁ ਕਾਹਿ[1]?
-ਹਮ ਬਚੇ ਭਾਜਿ ਤਹਿਂ ਲਰਿਯ ਨਾਂਹਿ-।'
ਇਮ ਕਹਿ ਰਿਸਾਇ ਨਿਜ ਸੈਨ ਮੋਰਿ।
ਬਿਚ ਥਿਰਜੋ ਆਪ ਕਰਿ ਜ਼ੋਰ ਸ਼ੋਰ ॥੨੧॥

[1]ਕੀ ਕਹੋਗੇ?

ਪਿਖਿ ਨਬੀਬਖਸ਼ ਕੋ ਪਰਸ ਰਾਮ।
ਬਡ ਤੁਰੰਗ ਧਵਾਇ ਐਂਚਤਿ ਲਗਾਮ।
ਤਨ ਬਿਖੈ ਬਿਭੂਖਨ ਜਟਤਿ ਹੀਰ।
ਬਹੁ ਚਮਕਤਿ ਚਾਮੀਕਰ[1] ਸਰੀਰ ॥੨੨॥

[1]ਸੋਨੇ ਨਾਲ।

ਸਿਰ ਬਧਯੋ ਸੁ ਚੀਰਾ ਛੋਰਦਾਰ[1]।
ਬਡ ਮੋਲ ਕੇ ਸੁ ਪਟ ਸ਼ੁਭਤਿ ਚਾਰੁ।
ਕਟਿ ਸੰਗ ਬੰਧਿ ਖੜਗੈਂ ਨਿਖੰਗ।
ਕਰ ਮੈਂ ਕਮਾਨ ਬਿਚਰਤਿ ਨਿਸੰਗ ॥੨੩॥

[1]ਪੱਲਿਆਂ ਵਾਲਾ।

ਬਹੁ ਚਪਲ ਚਲਾਕੀ ਚਾਰੁ ਅੰਗ।
ਬਡ ਮੋਲਿ ਬਲੀ ਸੁੰਦਰ ਤੁਰੰਗ।
ਜਿਹ ਜ਼ੀਨ ਜਰਾਊ ਬਹੁ ਸੁਹਾਇ।
ਰਣ ਬਿਖੈ ਚੌਂਪ ਸੋਂ ਸਮੁਖ ਆਇ ॥੨੪॥
ਪਿਖਿ ਪਰਸਰਾਮ ਚਾਹਤਿ ਪ੍ਰਹਾਰ।
ਤਬਿ ਤਜੇ ਤੀਰ ਤੀਖੇ ਅਗਾਰ।
ਸ਼ਕਤੂ ਬੁਲਾਇ ਅਪਨੈ ਸਮੀਪ।
ਕਹਿ 'ਇਸਹਿ ਹਤਹੁ, ਹੈ ਬਡ ਮਹੀਪ[1]' ॥੨੫॥

[1]ਇਹੋ ਹੀ) ਵੱਡਾ ਰਾਜਾ ਹੈ।

ਪਿਖਿ ਅਨੰਦ ਪਾਇ ਦੋਨਹੁ ਸੁ ਬੀਰ।
ਇਤ ਉਤ ਧਵਾਇ ਹਯ ਤਜਿਤ ਤੀਰ।
ਗਨ ਸੁਭਟ ਸੰਗ ਲਲਕਾਰ ਲੀਨਿ।
ਹੇਲਾ ਸੁ ਘਾਲਿ ਬਡ ਸ਼ੋਰ ਕੀਨਿ ॥੨੬॥
ਗੁਲਕਾਂਨਿ ਕੇਰਿ ਬਰਖਾ ਬਿਸਾਲ।
ਦੁਹੁੰ ਦਿਸ਼ਅਨਿ ਤੇ ਬਹੁ ਭੀ ਕਰਾਲ।
ਤਬਿ ਨਬੀਬਖਸ਼ ਬਾਂਕੋ ਸੁ ਬੀਰ।
ਬਹੁ ਅਤਰ ਸੰਗ ਜਿਸ ਕੇ ਸੁ ਚੀਰ

॥੨੭॥

ਕਰ ਗਹਿ ਕਮਾਨ ਲੈ ਬਹਾਨ, ਰੋਪਿ[1]। — [1]ਜੰਮ ਕੇ।

ਮਾਰੇ ਸਬੇਗ ਚਿਤ ਚੌਂਪਿ ਕੋਪ।

ਲਲਕਾਰ ਸਭਿਨਿ ਤੇ ਅੱਗ੍ਰ ਧਾਇ।

ਦਲ ਕੋ ਹਟਾਇ ਨਿਜ ਸੰਗ ਲਜਾਇ

॥੨੮॥

ਸ਼ਸਤਰ ਸੰਭਾਰਿ ਤੋਮਰ ਤੁਫੰਗ।

ਚਲਿਯੰਤਿ ਖੜਗ ਕਟਿਯੰਤਿ ਅੰਗ।

ਦਰੜੰਤਿ ਸੂਰ, ਢਰੜੰਤਿ ਢਾਲ[1]। — [1]ਜੋ) ਦਰੜੇ ਜਾਂਦੇ ਹਨ ਸੂਰਮੇਂ (ਤਿਨ੍ਹਾਂ ਦੀਆਂ) ਡਿਗਦੀਆਂ ਹਨ ਢਾਲਾਂ।

ਚਰੜੰਤਿ ਚਾਂਪ[1] ਅਰੜੰਤਿ ਜਾਲ[2] — [1]ਚਿੜਕਦੇ ਹਨ ਧਨੁਖ। [2]ਜਿਨ੍ਹਾਂ ਨੂੰ ਲਗਦੇ ਹਨ ਤੀਰ ਸੋ) ਸਾਰੇ ਅਰੜਾਉਂਦੇ ਹਨ।

॥੨੯॥

ਖਰੜੰਤਿ ਖੋਲ ਸਰੜੰਤਿ ਸੇਲ[1]। — [1]ਖੜਾਕ ਹੁੰਦਾ ਹੈ ਲੋਹੇ ਦੇ ਟੋਪਾਂ ਤੇ ਭਾਲੇ ਦੇ ਵਜਣ ਦਾ।

ਤੜਕੰਤਿ ਤੀਰ[1] ਭਰੜੈਂ ਭਗੇਲਿ[2]। — [1]ਤੀਰ ਤੜਾਕੇ ਮਾਰਦੇ ਹਨ। [2]ਭਾਵ ਡਰਦੇ ਹਨ ਕਾਇਰ।

ਰੜਕੰਤਿ ਘਾਵ ਬਰੜੰਤਿ[1] ਬੀਰ। — [1]ਥੋਕਦੇ ਹਨ।

ਥਿਰਕੰਤਿ ਥਕਤਿ, ਥਰਕੰਤਿ ਭੀਰੁ[1] — [1]ਥਕ ਕੇ ਥਿੜਕਦੇ ਹਨ ਤੇ ਕੰਬਦੇ ਹਨ ਕਾਇਰ।

॥੩੦॥

ਕਹਿਰੰਤਿ ਕੂਕ[1] ਹਹਿਰੰਤਿ ਜਾਤਿ[2]। — [1]ਕੂਕਾਂ ਕਹਿਰ ਦੀਆਂ ਮਾਰਦੇ ਹਨ। [2]ਡਰ ਨਾਲ) ਕੰਬ ਜਾਂਦੇ ਹਨ।

ਅਹਿਰੰਤਿ ਕੋਇ ਕਟਿਯੰਤਿ ਗਾਤਿ[1]। — [1]ਕੋਈ ਅੜਦਾ ਹੈ ਉਸ ਦਾ ਸਰੀਰ ਕਟ ਜਾਂਦਾ ਹੈ? (ਅ) ਕਈਆਂ ਦੇ ਸਰੀਰ ਕੱਟੇ ਜਾਕੇ ਲਕੜੀ ਵਾਂਗੂ ਤੱਛੇ ਜਾਂਦੇ ਹਨ। [ਹਿੰ: ਅਹਰਨਾ = ਡੋਲਣਾ, ਤੱਛਣਾ]

ਤਬਿ ਨਬੀਬਖਸ਼ ਕੇ ਬਾਨ ਸੰਗ।

ਸਿਖ ਗਿਰੇ ਕਿਤਿਕ ਹੁਇ ਅੰਗ ਭੰਗ

॥੩੧॥

ਪਿਖਿ ਪਰਸਰਾਮ ਉਰ ਕੋਪ ਠਾਨਿ।

ਇਕ ਹਨਜੋ ਬਾਨੁ ਧਨੁ ਅਧਿਕ ਤਾਨ।

ਲਗਿ ਗਾ ਤੁਰੰਗ ਕੇ ਤੰਗ ਥਾਨ।

ਬਿਧਿ ਭਯੋ ਪਾਰਿ ਗਿਰਿ ਤਬਿ ਮਹਾਨ

॥੩੨॥

ਤਬਿ ਨਬੀਬਖਸ਼ ਸੰਭਾਰਿ ਆਪ।

ਦਿਯ ਪਾਂਇ ਰੋਪ, ਕਰ ਧਾਰਿ ਚਾਂਪ।

ਸਰ ਪਰਸਰਾਮ ਕੇ ਮਾਰਿ ਅੰਗ।

ਖਰ ਪਰੇ ਪਾਰਿ ਗਿਰ ਤਜਿ ਤੁਰੰਗ
॥੩੩॥
ਤਿਹ ਭਈ ਮੂਰਛਾ ਧਨੁਖ ਗੇਰਿ।
ਬਹੁ ਸਿੱਖ ਆਇ ਰੱਛਜੋ ਸੁ ਘੇਰਿ।
ਗਹਿ ਖੜਗਹਿ ਸ਼ਕਤੂ ਦਿਢ ਬਿਸਾਲ।
ਤਿਸ ਕੀ ਸਹਾਇ ਮਹਿਂ ਗਹਿ ਸੁ ਢਾਲ
॥੩੪॥
ਰੁਪ ਰਹਜੋ ਸੂਰ ਆਗੇ ਖਰੋਇ।
ਉਤ ਪਰੇ ਤੁਰਕ ਗਨ ਕੀਨਿ ਢੋਇ[1]।

[1]ਬਹੁਤੇ ਅੱਗੇ ਹੋਏ।

ਹੇਲਾ ਸੁ ਘਾਲਿ ਜੁਟਿ ਗੇ ਸੁਭੱਟ।
ਤਨ ਕਾਟਿ ਕਾਟਿ ਕੇਤਿਕ ਦਬੱਟ ॥੩੫॥
ਤਬਿ ਪਰਜੋ ਜੋਰ ਰਣ ਕੋ ਮਹਾਨ।
ਨਹਿਂ ਤਊ ਸਿੱਖ ਤਜ ਦੀਨਿ ਥਾਨ।
ਜੋ ਨੇਰ ਆਇ ਤਿਸ ਕਰਤਿ ਘਾਵ[1]†।

[1]ਨਾਸ਼। †ਇਨ੍ਹਾਂ ਤੁਕਾਂ ਦਾ ਕਈ ਨੁਸਖਿਆਂ ਵਿਚ ਪਾਠ ਨਹੀਂ ਹੈ।

ਇਹ ਤੁਪਕ ਤੀਰ ਤੋਮਰ ਚਲਾਵ ॥੩੬॥
ਭਟ ਪਰਸਰਾਮ ਕੇ ਨਿਕਟਿ ਠਾਂਢ।
ਬਹੁ ਭਈ ਖੜਗ ਮੇਂ ਕਾਟ ਬਾਢ।
ਘਟਿਕਾ ਮਝਾਰ ਕਰਿ ਮਾਰਿ ਮਾਰਿ।
ਗਿਰ ਪਰੇ ਸੂਰ ਸੈਂਕਰ ਹਜ਼ਾਰ ॥੩੭॥
ਗਨ ਤੁਰਕ ਓਰੜੇ ਨੇਰ ਪਾਇ।
ਕਰਿ ਸ਼ੋਰ ਘੋਰ ਚਾਹਸਿ ਭਜਾਇ।
ਤਭਿ ਖੜਗ ਹਤਹਿ ਸ਼ਕਤੂ ਕਰਾਲ।
ਰਿਪੁ ਕੋ ਪ੍ਰਹਾਰ ਕਰਿ ਓਟ ਢਾਲ ॥੩੮॥
ਰਣ ਥੰਭ ਮਨਹੁਂ ਗਾਢੋ ਖਰੋਇ।
ਬਹੁ ਸਿੱਖ ਸਹਾਇਕ ਸੰਗ ਜੋਇ।
ਗਨ ਤੁਰਕ ਮਾਰਿ ਅੰਬਾਰ ਲਾਇ।
ਜਿਮ ਦੀਪ ਪਤੰਗਨਿ ਪਰਤਿ ਆਇ
॥੩੯॥
ਤਬਿ ਪਰਸਰਾਮ ਸੁਧਿ ਪਾਇ ਅੰਗ।
ਹੁਇ ਸਾਵਧਾਨ ਅਵਿਲੋਕ ਜੰਗ।
ਉਠਿ ਠਾਂਢਿ ਹੋਇ ਸ਼ਸਤ੍ਰਨਿ ਸੰਭਾਲਿ।
ਪਿਖਿ ਨਬੀ ਬਖਸ਼ ਕੋ ਰਿਸਿ ਬਿਸਾਲ

॥੪੦॥
ਜਹਿਂ ਖਰੋ ਜਾਇ ਭਟ ਭੇਰਿ ਕੀਨ।
ਖੜਗਨਿ ਪ੍ਰਹਾਰਿ ਬਹੁ ਦਾਵ ਲੀਨਿ।
ਸੂਰੇ ਸਮੂਹ ਚਮਕੀ ਕ੍ਰਿਪਾਨ।
ਸ਼ਕਤ ਸਮੇਤਿ ਗਨ ਸਿੱਖ ਆਨਿ[1] [1]ਆਏ।
॥੪੧॥
ਬਹੁ ਚਲੇ ਖੜਗ ਕਰਿ ਕਰਿ ਪ੍ਰਹਾਰ।
ਸਿਰ ਨਬੀਬਖਸ਼ ਕੋ ਕਾਟਿ ਡਾਰਿ।
ਬਿਚ ਜੁੱਧ ਗਿਰੇ ਕਟਿ ਕਟਿ ਮਹਾਨ।
ਤਨ ਛੁਟੇ ਪਰਾਨ ਨਹਿਂ ਛੁਟਿ ਕ੍ਰਿਪਾਨ
॥੪੨॥
ਰਣ ਪਰੀ ਲੋਥ ਆਂਖਨ ਉਘਾਰ†। †ਪਾ:-ਤੁੰਡਹਿ ਉਘਾਰ।
ਬਹੁ ਪਰੇ ਅਰਿਨਿ ਸੋਂ ਅਰਿ ਜੁਝਾਰ[1]। [1]ਸੂਰਮੇ ਅੜ ਪਏ।
ਗਨ ਤੁਰਕ ਬਿਲੋਕਜੋ ਭਾ ਨਿਕੰਦ।
ਰਣ ਅਬਦੁਲ ਖਾਂ ਨੰਦਨ[1] ਬਿਲੰਦ [1]ਦਾ) ਪੁੱਤ੍ਰ।
॥੪੩॥
ਜਹਿਂ ਪਰਸਰਾਮ ਸ਼ਕਤੂ ਜੁਝਾਰ।
ਕਟਿ ਗਏ ਦੋਨ ਬਹੁ ਰਿਪੁਨਿ ਮਾਰਿ।
ਲਰਿ ਤ੍ਰਿਪਤਿ ਹੋਇ ਦੀਨੇ ਸੁ ਪ੍ਰਾਨ।
ਜੇ ਜਿਯਤਿ ਹਟੇ ਬਹੁ ਸ਼੍ਰਮਨਿ ਮਾਨਿ[1] [1]ਜੇਹੜੇ ਜੀਉਂਦੇ ਸਨ ਓਹ ਬਹੁਤੀ ਥਕਾਨ ਮੰਨਕੇ ਹਟ ਗਏ।
॥੪੪॥

ਦੋਹਰਾ: [1]ਹਟ ਗਏ।
ਦੁਹੂੰ ਦਿਸ਼ਨਿ ਤੇ ਥਕਿ ਗਏ, ਮਿਟੇ[1] ਜੰਗ ਤੇ ਸੂਰਿ।
ਲੋਥਨਿ ਪਰਿ ਲੋਥੈਂ ਪਰੀ, ਕਰਦਮ ਸ਼੍ਰੋਣਿਤ ਧੂਰਿ[1] ॥੪੫॥ [1]ਧੂੜ ਤੇ ਲਹੂ (ਮਿਲਕੇ) ਚਿੱਕੜ ਹੋ ਗਿਆ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਨਬੀਬਖਸ਼ ਅਰ ਪਰਸਰਾਮ ਸ਼ਕਤੂ ਬੱਧ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਕਰੀਮ ਬਖਸ਼ ਹੱਲੇ ਲਈ ਤਿਆਰ ਹੋਯਾ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:

ਦੌਰਿ ਗਏ ਦ੍ਵੈ ਦਾਸ ਤਬਿ, ਜਹਿਂ ਥਿਰ ਅਬਦੁਲਖਾਨ।
'ਦੇਖਹੁ ਕਹਾਂ ਨਬਾਬ ਜੀ! ਬਿਗਰਜੋ ਕਾਜ ਮਹਾਨ ॥੧॥

ਤੋਟਕ ਛੰਦ:

ਤੁਵ ਨੰਦਨ ਚੰਦ ਮਨਿੰਦ ਹੁਤੋ।
ਰਿਪੁ ਬ੍ਰਿੰਦਨਿ ਕੰਦਤਿ ਸੋ ਪਿ ਹਤੋ[1]।
ਘਮਸਾਨ ਘਨੋ ਕਰਿ ਜੰਗ ਮਹੀ।
ਪਿਛਵਾਇ ਹਟਜੋ ਇਕ ਪੈਰ ਨਹੀਂ ॥੨੪॥

[1]ਮਾਰਦਾ ਹੋਇਆ ਸੋ ਬੀ ਮਾਰਿਆ ਗਿਆ।

ਅਰਜੇ ਸਰ ਤੇ[1] ਬਰਜੇ ਤਰਜੇ[2]।
ਕਟਿ ਆਪਿ ਗਿਰਜੋ ਪੁਰਜੇ ਪੁਰਜੇ।
ਬਹੁ ਬੀਰ ਮਰੇ ਤਿਹ ਸੰਗ ਤਹਾਂ।
ਗਨ ਲੋਥ ਪਰੀ ਬਹਿ ਸ਼੍ਰੋਣ[1] ਮਹਾਂ' ॥੩॥

[1]ਤੀਰਾਂ ਨਾਲ ਵਿੰਨ੍ਹੇ। [ਹਿੰਦੀ, ਅਰਜਨਾ, ਅਰੁਝਨਾ = ਫਸਾ ਲੈਣਾ। ਸੰਸ: ਅਰ੍ਜ੍ = ਪ੍ਰਾਪਤਕ:] (ਅ) ਅਰਿ ਜੇ = ਜੋ ਵੈਰੀ ਸਨ ਤੀਰਾਂ ਨਾਲ। [2]ਰੋਕਕੇ ਤਾੜੇ।

[1]ਲਹੂ।

ਸੁਨਿ ਸ੍ਰੋਨ[1] ਨਬਾਬ ਸ਼ਿਤਾਬ ਤਬੈ।
ਸਮ ਬਾਂਨ ਲਗੇ ਤਿਸ ਬੈਨ ਸਬੈ।
ਰੁਦਨੰਤਿ ਬਡੋ ਬਿਰਲਾਪ ਕਰੈ।
'ਤ੍ਰਿਪਤਜੋ ਨਹਿਂ ਦੇਖਿ, ਲਖਜੋ ਨ ਮਰੈ[1] ॥੪॥

[1]ਕੰਨੀਂ।

[1]ਮੈਂ ਤਾਂ ਹੇ ਪੁੱਤ੍ਰ ਤੈਨੂੰ) ਵੇਖਕੇ ਰੱਜਿਆਂ ਵੀ ਨਹੀਂ ਸਾਂ, (ਮੈਂ) ਨਾ ਲਖਿਆ ਕਿ (ਤੂੰ ਅੱਜ ਹੀ) ਮਰ ਜਾਏਂਗਾ।

ਗਮਨਜੋਂ ਕਿਸ ਥਾਨਹਿਂ ਪ੍ਰਾਨ ਤਜੇ।
ਮੁਝ ਛੋਰਿ ਗਯੋਂ ਰਣ ਤੇ ਨ ਭਜੇ।
ਕਿਮ ਜਾਇ ਲਰਜੋ? ਨਹਿਂ ਪਾਛਿ ਰਹਜੋਂ।
ਤੁਝ ਜਾਤਿ ਬਡੋ ਸਮੁਝਾਇ ਕਹਜੋ' ॥੫॥
ਲਘੁ ਨੰਦਨ ਆਇ ਗਯੋ ਸੁਨਿ ਕੈ।
ਸਮੁਝਾਇ ਪਿਤਾ ਕਹੁ, ਯੌਂ ਭਨਿ ਕੈ।
'ਬਿਰਲਾਪਤਿ ਆਪ, ਨਿਲਾਯਕ ਤੈਂ[1]।
ਸਭਿ ਲੋਕ ਨਿਹਾਰਤਿ ਨਾਯਕ ਤੈਂ[1] ॥੬॥
ਅਬਿ ਧੀਰ ਧਰੋ, ਨਹਿਂ ਜੋਗ ਤੁਮੈਂ।

[1]ਇਹ ਤੇਰੇ ਲਾਇਕ ਨਹੀਂ।

[1]ਸਾਰੇ ਲੋਕ ਤੈਨੂੰ (ਸਾਰੀ ਫੌਜ ਦਾ) ਸੁਆਮੀ ਵੇਖਦੇ ਹਨ।

ਨਹਿਂ ਰੋਦਨ ਕੋ ਇਹ ਜਾਨਿ ਸਮੈਂ।
ਜਬਿ ਲੌ ਗੁਰ ਕੋ ਗਹਿ ਲੇਹੁਂ ਨਹੀਂ।
ਰਣ ਬੀਚ ਕਿਧੌਂ ਹਤਿ ਦੇਹੁਂ ਤਹੀਂ ॥੭॥
ਤਬਿ ਲੌ ਨ ਹਟੌਂ, ਬਡ ਜੰਗ ਕਰੌਂ।
ਅਬਿ ਆਇਸੁ ਮੋਹਿ ਭਲੇ ਉਚਰੌਂ।
ਗਹਿ ਲਜਾਇੰ ਗੁਰੂ ਤਬਿ ਬਾਤ ਰਹੈ।
ਨਤੁ ਸ਼ਾਹੁਜਹਾਂ ਧਿਧਿਕਾਰ ਕਹੈ' ॥੮॥
ਲਘੁ ਨੰਦਨ ਤੇ ਸੁਨਿ ਬਾਕ ਤਬੈ।
ਧਰਿ ਧੀਰਜ ਕੋ ਤਜਿ ਸ਼ੋਕ ਸਬੈ।
ਉਮਡਯੋ ਰਣ ਕੋ ਦਲ ਸੰਗ ਲਿਯੋ।
ਹਥਿਆਰ ਸੰਭਾਰਿ ਅਗਾਰਿ ਭਯੋ ॥੯॥
ਗਨ ਦੁੰਦਭਿ ਪੈ ਦੁਇ ਚੋਬ ਪਰੀ।
ਬਡ ਨਾਦ ਵਧਯੋ ਕਿਲਕਾਰ ਕਰੀ।
ਤੁਰਕਾਨ ਲਖਯੋ ਸਭਿ ਅੰਤਿ ਭਯੋ।
ਬਿਸਮਾਇ ਰਹੇ ਰਣ ਹੇਰਿ ਲਯੋ ॥੧੦॥

ਦੋਹਰਾ:

ਲਘੁ ਸੁਤ ਅਬਦੁਲ ਖਾਨ ਕੋ, ਭ੍ਰਾਤਾ ਮਰਯੋ ਬਿਸਾਲ।
ਅਧਿਕ ਕ੍ਰੋਧ ਜਿਸ ਕੇ ਭਯੋ, ਪਿਖਿ ਪਿਤ ਰੋਦਤਿ ਹਾਲ ॥੧੧॥
ਮਸੁ ਭੀਜਤਿ ਬਾਂਕੋ ਬਡੋ, ਆਯੁਧ ਵਿੱਦਜਾ ਜਾਨਿ।
ਕੰਚਨ ਜਰੇ ਜਵਾਹਰਨਿ, ਜਬਰ ਜ਼ੇਬ ਜਿਨ ਠਾਨਿ[1] ॥੧੨॥

[1]ਧਾਰੀ ਹੈ।

ਚੌਪਈ:

ਨਾਮ ਕਰੀਮ ਬਖਸ਼ ਬਲਵੰਤਾ।
ਅਭਿਮਾਨੀ ਨਹਿਂ ਕਿਸੇ ਗਿਨੰਤਾ।
ਅਧਿਕ ਮੋਲ ਕੋ ਤਰੇ ਤੁਰੰਗ।
ਚੰਚਲ ਕਰਤਿ ਚਲਾਕੀ ਅੰਗ ॥੧੩॥
ਸਹਤ ਸੰਮਲੇ[1] ਸਿਰ ਪਰ ਚੀਰਾ।
ਤੁਰਰਾ[1] ਧਰਯੋ ਅਪਰ ਸ਼ੁਭ ਚੀਰਾ।
ਤੀਖਨ ਬਰਛੀ ਗਹਿ ਕਰਿ ਹਾਥ।

[1]ਪਿਛਲਾ ਲੜ (ਪੱਗ ਦਾ), ਸ਼ਿਮਲਾ।

[1]ਪਗ ਦੇ ਅੱਗੇ ਦਾ ਟੁੰਗਿਆ ਹੋਇਆ ਲੜ।

ਬੂਝਤਿ ਭਾ ਨਿਜ ਸਾਥੀ ਸਾਥ ॥੧੪॥
'ਭ੍ਰਾਤਾ ਨਬੀਬਖਸ਼ ਕਿਸ ਥਾਨ?
ਹਨਜੋ ਗਵਾਰਨਿ ਕਰਹੁ ਬਖਾਨ?
ਤਿਸ ਕੀ ਲੋਥ ਦਿਖਾਵਹੁ ਮੋਹੀ।
ਹਰਿਗੁਵਿੰਦ ਅਬਿ ਤਿਸ ਮਗ ਹੋਹੀ'
॥੧੫॥
ਸੁਨਿ ਸੁਭਟਨਿ ਸਭਿ ਬਾਤ ਬਤਾਈ।
'ਪਿਖਹੁ ਜਹਾਂ ਥਿਤਿ ਸਿਖ ਸਮੁਦਾਈ।
ਗਾਢੇ ਖਰੇ ਤਫੰਗ ਸੰਭਾਰੇ।
ਤਿਸ ਤੇ ਪਰੇ ਪਿਖਹੁ ਭਟ ਭਾਰੇ ॥੧੬॥
ਤਿਨ ਤੇ ਦਾਹਿਨ ਓਰ ਨਿਹਾਰੋ।
ਆਪ ਗੁਰੂ ਠਾਂਢੋ ਬਲ ਭਾਰੋ।
ਨਬੀ ਬਖਸ਼ ਕੋ ਜਬਿ ਹੂੰ ਮਾਰਾ।
ਤੁਰਕ ਪਲਾਇ ਪਰੇ ਬਲ ਹਾਰਾ ॥੧੭॥
ਰੋਕਜੋ ਥਾਨ ਆਨਿ ਰਿਪੁ ਬ੍ਰਿੰਦ।
ਅਬਿ ਠਾਂਢੇ ਕਰਿ ਗੋਲ ਬਿਲੰਦ[1]।'
ਸੁਨਤਿ ਕਰੀਮ ਬਖਸ਼ ਸਭਿ ਗਾਥਾ।
ਲਾਲ ਬਿਲੋਚਨ ਮੁਖ ਰਿਸ ਸਾਥਾ ॥੧੮॥
ਨਬੀ ਬਖਸ਼ ਜਹਿਂ ਲਰਿ ਗਿਰ ਮਰਜੋ।
ਬਲੀ ਸ਼ੁਭਟ ਲੇ ਚਲਿਬੋ ਕਰਜੋ।
ਕਹਜੋ ਸਭਿਨਿ ਸੋਂ ਊਚਿ ਪੁਕਾਰ।
'ਅਹੋ ਨੁਵਾਲੇ ਪਜਾਲੇ ਯਾਰਿ[1]! ॥੧੯॥
ਹਰਿਗੁਵਿੰਦ ਲੌ ਪਹੁੰਚਹਿ ਜੋਇ।
ਜੀਵਨ ਕੀ ਜਿਸ ਚਾਹਿ ਨ ਹੋਇ।
ਸੁਤ ਬਨਿਤਾ ਜੋ ਸਿਮਰਹਿ ਨਾਂਹੀ।
ਸੋ ਮਮ ਸੰਗ ਚਲਹੁ ਰਣ ਮਾਂਹੀ ॥੨੦॥
ਜਿਸ ਕੇ ਰਿਦੇ ਤ੍ਰਾਸ ਹੈ ਭਾਰਾ।
ਨਿਜ ਕੁਟੰਬ ਸੰਗ ਰਾਖਹਿ ਪਜਾਰਾ।
ਸੋ ਹਟਿ ਜਾਹੁ ਸੰਗ ਨਹਿਂ ਆਵਹੁ।
ਪਿਤ ਸਮੀਪਿ ਠਹਿਰਹੁ ਤਹਿਂ ਜਾਵਹੁ'
॥੨੧॥
ਸੁਨਿ ਕੈ ਕਾਇਰ ਇਤ ਉਤਿ ਹੋਏ।

[1]ਭਾਰੀ ਘੇਰਾ ਘੱਤਕੇ।

[1]ਹੇ ਕੱਠੇ ਖਾਣ ਪੀਣ ਵਾਲਿਓ।

ਜਾਨਜੋ -ਆਜ ਮਰਣ ਸਭਿ ਕੋਏ।
ਇਨਿ ਅਖਿਲਨਿ ਕੀ ਕਰਹਿ ਕੁਠਾਰੀ[1]।

[1]ਇਨ੍ਹਾਂ ਸਾਰਿਆਂ ਦੀ ਕੁਠਾਲੀ ਕਰੇਗਾ ਭਾਵ ਸਾਰਿਆਂ ਨੂੰ ਗਾਲ ਦੇਵੇਗਾ (ਗੁਰੂ)।

ਨਹਿਂ ਗੁਰੁ ਛੋਰਹਿ ਜੋਧਾ ਭਾਰੀ ॥੨੨॥
ਨਾਹਕ ਧਾਰਿ ਗਰਬ ਚਢਿ ਆਏ।
'ਹਮ ਪਕਰਹਿਂ ਗੁਰੁ ਕੋ ਅਬਿ ਜਾਏ।'
ਸਪਤ ਸਹੰਸ੍ਰ ਅੱਗ੍ਰ ਜਿਨ ਮਾਰਾ।
ਬਚੇ ਸੁ ਭਾਜੇ ਤੁਰਕ ਹਜ਼ਾਰਾ ॥੨੩॥
ਸੋ ਇਨ ਕੇ ਕਰ ਮਹਿਂ ਕਿਮ ਆਵੈ।
ਕਰਾਮਾਤਿ ਸਾਹਿਬ ਦਰਸਾਵੈ।
ਸ਼੍ਰੀ ਨਾਨਕ ਸਭਿ ਪੀਰਨਿ ਪੀਰ।
ਤਿਨ ਗਾਦੀ ਪਰ ਇਹ ਬਡ ਬੀਰ ॥੨੪॥
ਗਹਜੋ ਨ ਜਾਇ ਨ ਮਾਰਜੋ ਜਾਇ।
ਹਨਹਿ ਤੁਰਕ ਸੈਨਾ ਸਮੁਦਾਇ-।
ਇਮ ਜਿਨ ਜਾਨਾ ਤਿਨ ਡਰ ਮਾਨਾ।
ਸੋ ਟਰਿ ਗਏ ਦਾਵ[1] ਕਰਿ ਨਾਨਾ ॥੨੫॥

[1]ਬਹਾਨੇ।

ਨਿਤਰੇ ਬੀਰ ਮਰਨ ਡਰੁ ਜਾਂਹਿ ਨ।
ਸੁਤ ਬਨਿਤਾ ਕੋ ਸਿਮਰਤਿ ਨਾਂਹਿ ਨ।
ਬਾਂਧਜੋ ਚੁੰਗ[1] ਪ੍ਰਿਥਕ ਜਬਿ ਹੋਵਾ।
ਅਬਦੁਲ ਖਾਨ ਦੂਰ ਤੇ ਜੋਵਾ ॥੨੬॥

[1]ਗੌਲਾ।

ਬੂਝਜੋ ਸੁਭਟ ਸੁਨਾਵਨਿ ਠਾਨਾ[1]।

[1]ਅਬਦਲੁ ਖਾਂ ਨੇ ਇਕ) ਸੂਰਮੇ ਤੋਂ ਪੁੱਛਿਆ (ਉਸ ਨੇ ਇਹ) ਸੁਣਾਇਆ ਕਿ:-

'ਜਾਤਿ ਕਰੀਮ ਬਖਸ਼ ਬਲਿਵਾਨਾ।
ਕਹੈ ਕਿ[1] -ਗੁਰੁ ਲਗਿ ਪਹੁਂਚਹੁਂ ਜਾਈ-।
ਲੀਏ ਬੀਨ ਜੋਧਾ ਸਮੁਦਾਈ' ॥੨੭॥

[1]ਕਰੀਮ ਬਖਸ਼) ਕਹਿੰਦਾ ਹੈ ਕਿ।

ਬਡੇ ਪੁੱਤ੍ਰ ਕੋ ਸਿਮਰਤਿ[1] ਕਹਜੋ।

[1]ਯਾਦ ਕਰਕੇ।

'ਇਨ ਕਜੋਂ ਮਰਨਿ ਆਪਨੋ ਚਹਜੋ?
ਜਾਹੁ ਸ਼ਿਤਾਬੀ ਕਰਹੁ ਹਟਾਵਨਿ।'
ਆਯੋ ਇਕ ਕਰਿ ਤਰੰਗ ਦਰਾਵਨਿ ॥੨੮॥
'ਬਰਜਤਿ ਹੈ ਨਬਾਬ ਤੁਝ ਖਰੋ।
-ਠਹਿਰਹੁ, ਇਹਾਂ ਜੰਗ ਕੋ ਕਰੋ।
ਕਹਾਂ ਕਸੁ ਤੇ ਜਾਹੁ ਮਰਨ ਕੋ।

ਰਿਪੁ ਠਾਂਢੇ ਬਹੁ ਪਾਨ ਹਰਨ ਕੋ-' ॥੨੯॥
ਸੁਨਿ ਕਰਿ ਪਿਤ ਕੌ ਕਹਯੋ ਨ ਮਾਨਯੋ।
'ਮੈਂ ਮਾਰੌਂ ਜਿਨ ਭ੍ਰਾਤਾ ਹਾਨਯੋ।'
ਇਤਿ ਸ੍ਰੀ ਹਰਿਗੋਵਿੰਦ ਸਭਿ ਜਾਨੀ।
-ਹੇਲਾ ਤਯਾਰ ਕੀਨਿ ਅਭਿਮਾਨੀ[1]- ॥੩੦॥

[1]ਇਧਰ ਸ੍ਰੀ ਹਰਿਗੋਵਿੰਦ ਜੀ ਨੇ ਸਭ ਜਾਣ ਲਿਆ ਕਿ ਅਭਿਮਾਨੀ (ਕਰੀਮ ਬਖਸ਼) ਨੇ ਹੱਲੇ ਦੀ ਤਿਆਰੀ ਕੀਤੀ ਹੈ।

ਬਿਧੀ ਚੰਦ ਕੋ ਹੁਕਮ ਬਖਾਨਾ।
'ਇਹ ਸਨਮੁਖ ਜੋ ਟੋਲ ਮਹਾਨਾ।
ਸੁਤ ਨਵਾਬ ਕੋ ਲਘ ਅਭਿਮਾਨੀ।
ਭ੍ਰਾਤਾ ਮਰੇ ਬ੍ਰਿਥਾ[1] ਬਹੁ ਮਾਨੀ ॥੩੧॥

[1]ਪੀੜਾ।

ਹੇਲਾ ਘਾਲਨਿ ਕੋ ਅਬਿ ਚਾਹਤਿ।
ਬੀਨ ਸੂਰਮੇ ਆਇ ਉਮਾਹਤਿ।
ਲਿਹੁ ਆਗਾ ਅਬਿ ਠਾਂਢੇ ਹੋਇ।
ਤਜਹੁ ਤੀਰ ਗਨ ਬੀਚ ਪਰੋਇ ॥੩੨॥
ਸਾਵਧਾਨ ਹ੍ਵੈ ਆਪ ਬਚਾਵਹੁ।
ਲਿਹੁ ਦਲ ਸੰਗ ਅੱਗ੍ਰ ਕੋ ਧਾਵਹੁ।'
ਬਿਧੀ ਚੰਦ ਹਰਖਯੋ ਸੁਨਿ ਸਾਦਰ।
ਗਰਜਤਿ ਬੋਲਯੋ ਬੀਰ ਬਹਾਦੁਰ ॥੩੩॥
'ਮਹਾਂਰਾਜ! ਕਯਾ ਗੀਦੀ ਏਹੂ।
ਹਤਹਿਂ ਸਯਾਲ ਸਮ, ਆਵਨਿ ਦੇਹੂ[1]।'

[1]ਆਉਣ ਦਿਓ ਸੁ।

ਇਮ ਕਹਿਂ ਬਡ ਧੌਂਸਾ ਬਜਵਾਯੋ।
ਬਜੀ ਬੰਬ ਉਨਿ† ਜਨੁ ਗਰਜਾਯੋ[1] ॥੩੪॥

[1]ਮਾਨੋਂ ਝੁਕ ਕੇ ਆਇਆ (ਬੱਦਲ) ਗਰਜਿਆ ਹੈ। ਪਾਠਾਂਤ੍ਰ ਜੇ ਐਉਂ ਹੋਵੇ:-ਬਜੀ ਬੰਬ ਘਨ ਜਨੁ ਗਰਜਾਯੋ ਤਾਂ ਅਰਥ ਸਪਸ਼ਟ ਹੈ। †ਪਾ:-ਉਠਿ।

ਪਾਇ ਹੁਕਮ ਗੁਰੁ ਕੋ ਤਬਿ ਚਾਲਾ।
ਲੇ ਕਰਿ ਸੰਗੈ ਸੁਭਟ ਬਿਸਾਲਾ।
ਤੁਰਕਨਿ ਜਾਇ ਸੁ ਕੀਨਿ ਬਖਾਨ।
ਜਹਾਂ ਥਿਰਯੋ ਹੈ ਅਬਦੁਲਖਾਨ ॥੩੫॥
'ਨਹੀਂ ਕਰੀਮ ਬਖਸ਼ ਨੇ ਮਾਨਾ।
ਕਹੈ -ਪਹੁੰਚਿ ਹੌਂ ਗੁਰੁ ਜਿਸ ਥਾਨਾ-।'
ਸੁਨਿ ਕੈ ਸਿਰ ਧੁਨਿ ਕੈ ਪਛੁਤਾਵਾ।

'ਗਜੋ ਬੰਸ ਜਗ ਤੇ, ਅਬਿ ਪਾਵਾ[1†] ॥੩੬॥

ਔਚਿਕ ਖੱਤ੍ਰੀ ਆਨਿ ਚਢਾਏ[1]।'
ਆਪ ਮਰਜੋ ਹਮ ਕੋ ਮਰਿਵਾਏ।'
ਰਤਨ ਚੰਦ ਅਰੁ ਕਰਮ ਚੰਦ ਦੁਇ।
ਤਿਨ ਕੀ ਦਿਸ਼ਾ ਦੇਖਿ ਕੈ ਰਿਸ ਹੁਇ ॥੩੭॥
ਕਹਜੋ ਤਰਜ ਕੈ ਤਿਨ ਕੇ ਸੰਗਿ।
'ਇਹਾ ਖਰੇ ਕਜੋਂ ਭਏ ਨਿਸੰਗ?
ਨਬੀਬਖਸ਼ ਕੋ ਜਿਸ ਥਲ ਮਾਰਾ।
ਤਹਾਂ ਕਰੀਮ ਬਖਸ਼ ਪਗ ਧਾਰਾ ॥੩੮॥
ਮਿਲਹੁ ਜਾਇ ਅਬਿ ਤਿਸ ਕੇ ਸੰਗਿ।
ਰੱਛਹੁ ਮਮ ਸੁਤ ਕੋ ਬਿਚ ਜੰਗ।
ਜਹਾਂ ਕਰੀਮ ਬਖਸ਼ ਚਲਿ ਜਾਇ।
ਤਿਸ ਕੋ ਸਾਥ ਛੋਰਿ ਨਹਿਂ ਆਇ ॥੩੯॥
ਮੈਂ ਇਤ ਘਾਲੌਂ ਜੋਰ ਘਨੇਰਾ।
ਹੋਇ ਅੰਤ ਰਣ ਕੋ ਇਸ ਬੇਰਾ।
ਗਹਹੁ ਕਿ ਮਾਰੋ ਗੁਰ ਕੋ ਜਾਈ।
ਨਬੀਬਖਸ਼ ਕੋ ਪਲਟੋ ਪਾਈ' ॥੪੦॥
ਰਿਸਿ ਕੋ ਬਚ ਨਬਾਬ ਕੋ ਸੁਨਜੋ।
ਗੁਨਜੋ ਸਸ਼ੋਕ ਪੁੱਤ੍ਰ ਜਿਸ ਹਨਜੋ[1]।

ਦੋਨਹੁਂ ਖੱਤ੍ਰੀ ਤੁਸ਼ਨਿ ਧਰਿ ਕੈ।
ਪ੍ਰੇਰੇ ਹਯ ਤੂਰਨਤਾ ਕਰਿ ਕੈ ॥੪੧॥
ਕੁਛਕ ਸੁਭਟ ਲੇ ਸੰਗ ਸਿਧਾਰੇ।
ਮਿਲੇ ਕਰੀਮ ਬਖਸ਼ ਬਨਿ ਪਜਾਰੇ।
ਬਾਦਤ ਬਾਜਨਿ ਲਗੇ ਜੁਝਾਊ।
ਗਮਨੇ ਅੱਗ੍ਰ ਟੋਲ ਸਮੁਦਾਊ ॥੪੨॥
ਜਬੈ ਤੁਰਕ ਧੌਂਸੇ ਧੁੰਕਾਰੇ।
ਹਯ ਕੁਦਾਇ ਫੇਰੇ ਅਗਵਾਰੇ।
ਬਿਧੀ ਚੰਦ ਤਿਹ ਸਨਮੁਖ ਹੋਵਾ।

[1](ਇਹ ਮੈਂ) ਹੁਣ ਪਾ ਲਿਆ ਭਾਵ ਸਮਝ ਲਿਆ ਹੈ (ਕਿ ਮੇਰੀ) ਬੰਸ (ਦਾ ਨਾਮ ਨਿਸ਼ਾਨ) ਜੱਗ ਤੋਂ ਗਿਆ ਭਾਵ ਹੋ ਮੁਕਾ। [†]ਪਾ:-ਪਛਤਾਵਾ।

[1]ਖੱਤ੍ਰੀ ਨੇ ਚੜ੍ਹਾ ਲਿਆਂਦਾ।

[1]ਉਸਨੂੰ) ਸ਼ੋਕਵਾਨ ਜਾਣਿਆਂ (ਕਿਉਂਕਿ) ਪੁੱਤ੍ਰ ਉਸ ਦਾ ਜੋ ਮਾਰਿਆ ਗਿਆ ਸੀ।

ਸ਼ਸਤ੍ਰ ਸੰਭਾਰਤਿ ਆਗੇ ਜੋਵਾ ॥੪੩॥
ਛੂਟਨਿ ਲਗੀ ਤੁਫੰਗੈਂ ਬ੍ਰਿੰਦ।
ਤੜਭੜ ਉਠਯੋ ਸ਼ਬਦ ਬਿਲੰਦ।
ਤੁਮਲ ਜੁੱਧ[1] ਤਬਿ ਮਚਜੋ ਘਨੇਰਾ।
ਦੁਹਿ ਦਿਸ਼ਿ ਹੇਲਾ ਕੀਨਿ ਬਡੇਰਾ ॥੪੪॥

[1]ਘਮਸਾਨ ਦਾ ਜੁੱਧ [ਸੰ: ਤੁਮੁਲ]

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਹੱਲਾ ਕਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

## ੩੯. [ਕਰੀਮ ਬਖਸ਼ ਬੱਧ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:

ਲਘੁ ਸੁਤ ਤਬਹਿ ਨਬਾਬ ਕੋ,
ਕਰਿ ਸ਼ਿਤਾਬ ਉਮਡੰਤਿ।
ਜਯੋਂ ਜਯੋਂ ਆਗੇ ਹੋਤਿ ਹੈ,
ਤਯੋਂ ਤਯੋਂ ਜੰਗ ਮਚੰਤਿ ॥੧॥

ਪਾਧੜੀ ਛੰਦ:

ਕਰਿ ਹਲਾਹੂਲ ਬਹੁ ਜ਼ੋਰ ਸ਼ੋਰ।
ਬਡ ਪਰਯੋ ਰੌਰ ਚਹੁਂ ਓਰ ਘੋਰ।
ਭਰਮੰਤਿ ਗ੍ਰਿੱਧ ਮੁਖ ਮਾਸ ਧਾਰਿ।
ਗਨ ਭਏ ਕਾਕ ਕੂਕਤਿ ਪੁਕਾਰਿ ॥੨॥
ਖੱਪਰ ਭਰੰਤਿ ਬਹੁ ਸ਼੍ਰੋਣ ਸੰਗ।
ਕਰਿ ਪਾਨ ਜੋਗਨੀ ਨਾਚਿ ਅੰਗਿ[1]। — [1]ਅੰਗ =) ਸਰੀਰ ਨੂੰ ਨਚਾਉਂਦੀਆਂ ਹਨ।
ਸਿਰ ਖਿੰਡ ਝੰਡ ਝੁੰਡਨ ਪ੍ਰਚੰਡ[1]। — [1]ਜਿਨ੍ਹਾਂ) ਸਾਰੀਆਂ (ਜੋਗਣੀਆਂ ਦੇ) ਸਿਰ ਉਤੇ (ਪ੍ਰਚੰਡ ਝੰਡ =) ਭਯਾਨਕ ਵਾਲ ਖਿੰਡੇ ਹੋਏ ਹਨ।
ਹੜ ਹੜ ਹਸੰਤਿ ਬਡ ਭੀਮ ਤੁੰਡ[1] ॥੩॥ — [1]ਮੂੰਹ।
ਆਮਿਖ ਭਖੰਤਿ ਗਹਿ ਰੁੰਡ ਮੁੰਡ[1]। — [1]ਧੜ ਤੇ ਸਿਰ।
ਗਨ ਦੰਤ ਸੰਗ ਕਰਿ ਖੰਡ ਖੰਡ।
ਲੇ ਹਯਨਿ ਪੂਛ ਸਿਰ ਪਰ ਧਰੰਤਿ।
ਨਰ ਮੁੰਡ ਮਾਲ[1] ਲਾਂਬੀ ਕਰੰਤਿ ॥੪॥ — [1]ਮਨੁੱਖਾਂ ਦੇ ਸਿਰਾਂ ਦੀ ਮਾਲਾ।
ਭਟਹੁੰਨਿ ਹਾਥ ਕੈ ਪਾਇ ਕਾਟ[1]। — [1]ਸੂਰਮਿਆਂ ਦੇ ਹੱਥ ਯਾ ਪੈਰ ਕੱਟ ਕੇ।
ਧਰਿ ਕੈ ਸਿਕੰਧ ਪਿਖਿ ਆਨਿ ਡਾਟ[1]। — [1]ਹੋਰਨਾਂ ਨੂੰ ਤਾੜਦੀਆਂ ਹਨ।
ਹਯ ਚਰਨ ਆਗਲੇ ਕਿਨ[1] ਉਖਾਰ। — [1]ਕਿਨ੍ਹਾਂ ਨੇ।
ਬਿਚਰੰਤਿ ਬ੍ਰਿੰਦ ਹਾਥਨਿ ਉਭਾਰ ॥੫॥
ਕਿਨਹੁਂ ਸੁ ਆਂਤ੍ਰੈ ਗ੍ਰੀਵ ਡਾਰਿ।
ਗਨ ਭੂਤ ਪ੍ਰੇਤ ਪਾਵਤਿ ਧਮਾਰ[1]। — [1]ਲੁੱਡੀ, ਨਾਚ।
ਬਹੁ ਖਾਹਿਂ ਮਾਸ, ਕਰਿ ਸ਼੍ਰੋਣ ਪਾਨ।
ਤਬਿ ਬਰਨ ਅਰੁਨ ਲਿਪਤੇ ਮਹਾਂਨ[1] ॥੬॥ — [1]ਲਾਲ ਰੰਗ ਨਾਲ ਬਹੁਤ ਲਿਬੜੀਆਂ ਹੋਈਆਂ।
ਰਣੁ ਖੇਤ ਦੀਖਿ ਭੀਖਨਿ ਬਿਲੰਦ[†]। — [†]ਇੱਥੇ ਭਯਾਨਕ ਰਸ ਦਾ ਕਮਾਲ ਹੈ।
ਗਨ ਤੁਰਕਨਿ ਕੇ ਹੁਇ ਓਜ ਮੰਦ।
ਸ਼ਲਖੈਂ ਪ੍ਰਚੰਡ ਛੂਟੈਂ ਤੁਫੰਗ।

ਪੁਨ ਕਰਤਿ ਸ਼ੀਘ੍ਰਤਾ ਫਿਰਤਿ ਜੰਗ ॥੭॥
ਕਿਨਹੁੰ ਬਰੂਦ ਬਿਚ ਤੁਪਕ ਡਾਲਿ।
ਬਹੁ ਠੋਕਿ ਠੋਕਿ ਗਜ ਕੋ ਨਿਕਾਲਿ।
ਗੁਲਕਾਨਿ ਡਾਲਿ ਆਛੇ ਟਿਕਾਇ।
ਪੁਨ ਭਰਤਿ, ਪਲੀਤਾ ਦੇਂ ਮਿਲਾਇ ॥੮॥
ਤੋਰਾ ਉਭਾਰਿ ਤੋਤੇ[1] ਜੜੰਤਿ।
ਧਰਿ ਸ਼ਿਸਤ ਤਾਕ ਕਰ ਤੇ ਦਬੰਤਿ।
ਬਹੁ ਕਰਤਿ ਸ਼ੀਘ੍ਰ ਇਹ ਸਕਲ ਕਾਰ।
ਛੂਟੈਂ ਤੁਫੰਗ ਰਣ ਬੇਸ਼ੁਮਾਰ ॥੯॥
ਇਮਿ ਮਰਤਿ ਮਾਰਤੇ[1] ਨੇਰ ਕੀਨਿ।
ਤੀਰਨ ਪ੍ਰਹਾਰਿ ਕਰਿ ਘਾਇ ਦੀਨਿ।
ਚਰੜੰਤਿ ਚਾਂਪ, ਛੁਟਕੰਤਿ ਬਾਨ।
ਭਟ ਕੋ ਨਿਖੰਗ ਤੇ ਕਾਢਿ ਤਾਨ[1] ॥੧੦॥
ਜੇਹਨਿ ਅਰੋਪਿ[1] ਤਕਿ ਸ਼ੱਤ੍ਰ ਗਾਤਿ।
ਬਲ ਤੇ ਛੁਟੰਤਿ ਕਰਿ ਦੇਤਿ ਘਾਤਿ।
ਬਹੁ ਤੁਮਲ ਜੁੱਧ ਮਾਚਜੋ ਕਰਾਲ।
ਮਿਲਿ ਗਏ ਪਰੀ ਬਹੁ ਹਾਲ ਚਾਲਿ ॥੧੧॥
ਤੋਮਰ ਭ੍ਰਮਾਇ ਮਾਰੰਤਿ ਫੇਰਿ।
ਤਨ ਲਗੈਂ ਸ਼ੱਤ੍ਰ ਦੇਂ ਭੂਮਿ ਗੇਰਿ।
ਬਹੁਰੋ ਨਿਕਾਸਿ ਤਕ ਔਰਿ ਮਾਰਿ[1]।
ਤਰਵਾਰਿ ਝਾਰ ਦੇਂ ਕਾਟ ਡਾਰਿ ॥੧੨॥
ਬਰਛੀਨਿ ਤੀਛਨਾ ਓਜ ਸੰਗਿ।
ਮਾਰੈਂ ਧਸਾਇ ਰਿਪੁ ਫੋਰ ਅੰਗਿ।
ਖਰ ਸੇਲ ਮੇਲ ਭੀ ਰੇਲਿ ਪੇਲਿ[1]।
ਛਿਨ ਬਿਖੈ ਛੈਲ ਗਿਰ ਪਰਤਿ ਝੇਲਿ[1] ॥੧੩॥
ਲਗਿ ਸ਼ਸਤ੍ਰ ਚੋਟ ਹੁਇ ਲੋਟ ਪੋਟ।
ਕੋ ਧਰਤਿ ਢਾਲ ਲੇ ਸਮੁਖ ਓਟ।
ਜਮਧਰ ਨਿਕਾਰਿ ਕਿਨ ਉਦਰ ਮਾਰਿ।

[1]ਬੰਦੂਕ ਦੇ ਘੋੜੇ ਵਿਚ।

[1]ਮਰਦਿਆਂ ਮਾਰਦਿਆਂ।

[1]ਕੋਈ ਸੂਰਮਾਂ ਭੱਥੇ ਵਿਚੋਂ (ਤੀਰ) ਕਢਕੇ ਤਾਣਦਾ ਹੈ।

[1]ਚਿੱਲੇ ਵਿਚ ਚੜ੍ਹਾਕੇ।

[1]ਦੂਸਰੇ ਨੂੰ ਤੱਕਕੇ ਮਾਰਦੇ ਹਨ।

[1]ਭਰਮਾਰ। (ਅ) ਧੱਕਾ ਧੱਕੀ।

[1]ਧੱਕਾ ਖਾ ਕੇ।

ਤਰਵਾਰ ਚਲਤਿ ਰਣ ਬਾਰ ਬਾਰ ॥੧੪॥
ਲੋਹੂ ਸ਼ਨਾਨ ਤੇ ਲਾਲ ਜਾਲ।
ਥਹਿਰੰਤਿ ਹਾਥ ਮਹਿਂ ਚਾਲਿ ਚਾਲਿ[1]।

[1]ਲਹਿਰਾਉਂਦੀ ਹੈ ਹੱਥ ਵਿਚ ਚੰਚਲ (ਤਲਵਾਰ)। (ਅ) (ਤਲਵਾਰ) ਚਲ ਚਲ ਕੇ ਹੱਥ ਵਿਚ ਥਿੜਕਦੀ ਹੈ।

ਕੇਤਿਕ ਪ੍ਰਹਾਰ ਤੇ ਖੜਗ ਟੂਟਿ।
ਰਹਿ ਮੁਸ਼ਟ ਹਾਥ ਮਿਲਿ, ਮੁਸ਼ਟ ਕੂਟਿ[1] ॥੧੫॥

[1]ਹੱਥ (ਤਲਵਾਰ ਦੇ) ਕਬਜ਼ੇ ਨਾਲ ਚੰਮੜੇ ਰਹੇ ਤੇ ਕਬਜ਼ੇ ਨਾਲ (ਹੀ ਇਕ ਦੂਜੇ ਨੂੰ) ਕੁੱਟਦੇ ਹਨ।

ਜਿਯਬੇ ਨਿਰਾਸ ਹੁਇ ਲਰਤਿ ਬੀਰ।
ਭਾਗੇ ਭਗੈਲ ਭੈ ਭੂਰ ਭੀਰ।
ਨੰਦਨ ਨਬਾਬ ਕੇ ਨੇਰ ਕੀਨਿ।
ਜਿਨ ਸਾਥ ਬੀਰ ਲੇ ਬੀਨ ਬੀਨ ॥੧੬॥
ਊਚੇ ਪੁਕਾਰ ਸਭਿ ਸੋਂ ਕਹੰਤਿ।
'ਮਿਲਿ ਜਾਹੁ ਹੇਲ ਕਰਿ ਸ਼ੱਤ੍ਰੁ ਹੰਤਿ।
ਇਹ ਸਿੱਖ ਅਲਪ ਤੁਮਰੇ ਅਗਾਰਿ।
ਕਰਿ ਕਤਲ ਸਭਿਨਿ ਦਿਹੁ ਮਾਰਿ ਡਾਰਿ ॥੧੭॥
ਗੁਰੁ ਹਰਿਗੋਵਿੰਦ ਕੋ ਘੇਰਿ ਲੇਹੁ।
ਮਿਲਿ ਕੈ ਸਮੂਹ ਨਹਿਂ ਜਾਨਿ ਦੇਹੁ।
ਰਣ ਕਰਤਿ ਜਿਯਤਿ ਕੋ ਗਹਹੁ ਧਾਇ।
ਨਤੁ ਦੇਹੁ ਮਾਰਿ, ਨਹਿਂ ਭਾਜ ਜਾਇ ॥੧੮॥
ਰਣ ਫਤੇ ਹੋਇ ਤੁਮਰੀ ਬਿਸਾਲ।
ਪੁਨ ਦਰਬ ਜਗੀਰਨਿ ਲੇਹੁ ਜਾਲ।
ਘਰ ਕਰਹੁ ਖੁਸ਼ੀ ਪੀਵਹੁ ਸ਼ਰਾਬ।
ਮਿਲਿ ਸਭਿਨਿ ਬੀਚ ਭੱਖਹੁ ਕਬਾਬ ॥੧੯॥
ਬਹੁ ਸਿਫਤਿ ਹੋਇ ਸਭਿਕੀ ਜਹਾਨ।
ਜਹਿਂ ਜਾਹੁ ਤਹਾਂ ਦੇਂ ਅਧਿਕ ਮਾਨ।'
ਇਮ ਕਹਤਿ ਦਿਲਾਸਾ ਅਧਿਕ ਕੀਨਿ।
ਲੇ ਸਭਿਨਿ ਸੰਗ ਆਯੋ ਪ੍ਰਬੀਨ ॥੨੦॥
ਜਬਿ ਵਧਜੋ ਅੱਗ੍ਰ ਘੋਰਾ ਕੁਦਾਇ।
ਤਬਿ ਬਿਧੀਚੰਦ ਸਤਿਗੁਰ ਮਨਾਇ।

ਕਰ ਧਨੁਖ ਧਾਰਿ ਤੀਰਨਿ ਪ੍ਰਹਾਰ।
ਜੋ ਵਧਹਿ ਅੱਗ੍ਰ ਤਿਸ ਦੇਤਿ ਮਾਰਿ ॥੨੧॥
ਅਪਨੋ ਤੁਰੰਗ ਤਹਿਂ ਫੇਰਿ ਫੇਰਿ।
ਰਣ ਤੁਰਕ ਖਪਾਵਤਿ ਬੇਰਿ ਬੇਰਿ[1]।
ਤਬਿ ਕ੍ਰੀਮਬਖਸ਼ ਬਰਛੀ ਸੰਭਾਰਿ।
ਨਿਜ ਹਯ ਨਚਾਇ ਹਨਿ ਬਾਰਿ ਬਾਰਿ ॥੨੨॥

[1]ਵਾਰੀ ਵਾਰੀ।

ਜਿਸ ਕੇ ਸਹਾਇ ਖੱਤ੍ਰੀ ਸੁ ਦੁੰਦ[1]।
ਇਕ ਰਤਨਚੰਦ ਅਰੁ ਕਰਮਚੰਦ।
ਬਹੁ ਸੁਭਟ ਸੰਗ ਕਰਿ ਮਾਰਿ ਮਾਰਿ।
ਹਤਿ ਕੈ ਹਥਜਾਰ ਦੇਂ ਆਵਿਨਿ ਡਾਰਿ ॥੨੩॥

[1]ਦੋਵੇਂ।

ਭੁਜੰਗ ਛੰਦ:
ਘਨੇ ਸਿੱਖ ਆਏ ਪਰੇ ਦੌਰ ਐਸੇ।
ਪਿਖੇ ਮਾਸ ਕੋ ਬਾਜ ਧਾਵੰਤਿ ਜੈਸੇ।
ਧਕਾ ਧੱਕ ਧੀਰੰ ਹਥਾ ਵੱਥ ਹੋਏ[1]।
ਕਰਾਚੋਲ ਬਾਹੈਂ ਉਟੈਂ ਢਾਲ ਕੋਏ[1] ॥੨੪॥

[1]ਧੀਰਜੀ ਜਾਂ ਹਠੀਲੇ (ਸੂਰਮਿਆਂ) ਨੂੰ (ਆ) ਧੱਕਮਧੱਕਾ ਕੀਤੀ ਤੇ ਹਥੋ ਹੱਥ ਦੀ (ਲੜਾਈ) ਛਿੜ ਪਈ।
[1]ਕਈ ਆਸਰਾ ਕਰਕੇ ਢਾਲ ਦਾ ਤਲਵਾਰ ਵਾਹੁੰਦੇ ਹਨ।

ਤੁਟੈਂ ਤੀਖ ਤੇਗੇ ਲਗੈਂ ਲੋਹ ਊਪੈ।
ਕਿਤੇ ਅੰਗ ਕਾਟੇ ਗਿਰੈਂ ਸੂਰ ਭੂ ਪੈ।
ਮਹਾਂ ਲੋਥ ਪੋਥਾਨਿ ਹੋਈ ਕਰਾਲਾ।
ਬਹਜੋ ਸ਼੍ਰੋਣ ਜਾਤੋ ਧਰਾ ਰੰਗ ਲਾਲਾ ॥੨੫॥
ਕਰਜੋ ਖਾਨ ਹੇਲਾ ਗੁਰੂ ਸੂਰ ਹਾਲੇ।
ਪਰੇ ਸ਼ੱਤ੍ਰ ਬ੍ਰਿੰਦੰ ਕਹਾਂ ਤੀਕ ਝਾਲੇਂ।
ਛੁਟਾਈ ਛਿਤੰ ਕੋ ਤਹਾਂ ਤੀਕ ਆਏ।
ਨਬਾਬੰ ਤਨੂਜੰ[1] ਪਰਜੋ ਜੌਨ ਥਾਏਂ ॥੨੬॥

[1]ਨਬਾਬ ਦਾ ਪੁੱਤ੍ਰ।

ਪਿਖਜੋ ਭ੍ਰਾਤ ਜੇਠਾ ਕਟੇ ਅੰਗ ਡਾਲਾ[1]।
ਪਰਜੋ ਧੂਰ ਮੈਂ ਤੁੰਡ ਮੁੰਡੈ ਕਰਾਲਾ।
ਗਿਰਜੋ ਨੈਨ ਤੇ ਨੀਰ ਰੋਦੰਤਿ ਹੇਰੇ।
ਪੁੰਨ ਜੁੱਧ ਕੋ ਕੋਪ ਕੀਨੋ ਘਨੇਰੇ ॥੨੭॥
ਦਬਾਏ ਅਗਾਰੀ, ਪ੍ਰਹਾਰੇ, ਭਜਾਏ।

[1]ਪਿਆ ਹੈ।

ਨਹੀਂ ਪਾਇ ਜਾਮੇ ਘਨੇ ਸ਼ੱਤ੍ਰੂ ਆਏ।
ਮਰੇ ਸੈਂਕਰੇ ਸੂਰ ਖੇਤੰ ਮਝਾਰਾ।
ਨਬਾਬੰ ਤਨੂਜੰ ਕਰਯੋ ਜੰਗ ਭਾਰਾ ॥੨੮॥
ਰਿਦੇ ਸ਼ੋਕ ਤੇ ਕੋਪ ਜਾਗ੍ਯੋ ਬਡੇਰੇ।
ਭਜੇ ਸਿੱਖ ਥੋਰੇ ਬਿਧੀਚੰਦ ਹੇਰੇ।
ਤਬੈ ਚਾਪ ਤੇ ਤੀਰ ਤੀਖੇ ਪ੍ਰਹਾਰੇ।
ਲਗੇ ਸ਼ੱਤ੍ਰੂ ਕੇ ਅੰਗ ਪਾਰੈ ਪਧਾਰੇ[1] ॥੨੯॥

[1]ਪਾਰ ਪੈ ਗਏ।

ਲਿਯੋ ਰੋਕ ਆਗਾ ਜਥਾ ਦੇ ਕਪਾਟੇ।
ਕਰੇ ਸਿੱਖ ਪੀਛੇ ਬਡੇ ਖਾਨ ਡਾਟੇ।
ਉਥੱਲੇ, ਪਥੱਲੇ, ਲਥੇਰੇ, ਪਥੇਰੇ।
ਪਰੀ ਧੂਮ ਭਾਰੀ ਪੁਕਾਰੈਂ ਘਨੇਰੈ ॥੩੦॥
ਲਏ ਰੋਕ ਸਾਰੇ ਇਸੀ ਰੀਤਿ ਜਾਨੋ।
ਹੜ੍ਹੰ ਨੀਰ ਕੋ ਸੈਲ ਜੈਸੇ ਮਹਾਨੋ।
ਜਥਾ ਜੰਗ ਥੰਭਾ ਬਿਧੀਚੰਦ ਹੋਵਾ।
ਕਰੀਮੂ ਬਡੋ ਜ਼ੋਰ ਦੈ ਕੈ ਸੁ ਜੋਵਾ ॥੩੧॥
'ਖਰੋ ਹੋਹੁ ਗੀਦੀ! ਕਹਾਂ ਜਾਤਿ ਆਗੇ?
ਲਰੋ ਸੰਗ ਮੇਰੇ ਚਹੈਂ ਪ੍ਰਾਣ ਤਜਾਗੇ।'
ਸੁਨੀ ਬਾਤ ਕਾਨੰ ਕਰੀਮੂ ਰਿਸਾਯੋ।
ਗਹ੍ਯੋ ਸੇਲ ਤੀਖੋ ਤੁਰੰਗੈਂ ਧਵਾਯੋ ॥੩੨॥
ਬਿਧੀਚੰਦ ਕੇ ਨੇਰ ਢੁਕ੍ਯੋ ਸੁ ਆਈ।
ਪ੍ਰਹਾਰ੍ਯੋ ਤਬੈ ਸਾਮੁਹੇ ਓਜ ਲਾਈ।
ਲਗ੍ਯੋ ਜ਼ੀਨ ਬੀਚੰ ਖ੍ਰਗੀਨੰ ਪਰੋਯੋ।
ਗੁਰੂ ਜੀ ਬਚਾਯੋ, ਸਹਾਈ ਸੁ ਹੋਯੋ ॥੩੩॥
ਨਿਕਾਸ੍ਯੋ ਦੁਧਾਰਾ ਸੁ ਖੰਡਾ ਪ੍ਰਚੰਡੰ।
ਕਟ੍ਯੋ ਸੇਲ ਗੇਰ੍ਯੋ ਭਏ ਦੋਇ ਖੰਡੰ।
ਕਹ੍ਯੋ 'ਜਾਹੁ ਨਾਂਹੀ ਮਮੰ ਵਾਰ ਦੀਜੈ।
ਨਹੀਂ ਜਾਨਿ ਦੈ ਹੌਂ ਥਿਰੋ ਜੰਗ ਕੀਜੈ ॥੩੪॥
ਗਜੰ ਗਾਹ[1] ਬੰਧ ਪੁਨੰ ਭਾਗ ਜਾਨੋ।

[1]ਇਕ ਪ੍ਰਕਾਰ ਦਾ ਘੋੜੇ ਦਾ ਸ਼ਿੰਗਾਰ। ਅਸਲ ਵਿਚ ਇਕ ਪ੍ਰਕਾਰ ਦਾ ਲਟਕਨ ਜੋ ਚੌਰ ਦੇ ਵਾਲਾਂ ਆਦਿਕਾਂ ਦਾ ਬਣਾਕੇ ਹਾਥੀ ਦੀ ਗਰਦਨ ਦੇ ਦੁਵੱਲੀ ਲਟਕਾਉਂਦੇ ਹਨ, ਪਰ ਘੋੜੇ ਦੇ ਕੰਨਾਂ ਤੋਂ ਲੈ ਕਾਠੀ ਤੱਕ ਦੁਵੱਲੀ ਲਟਕਦੇ

ਲਟਕਨਾਂ ਨੂੰ ਹੀ ਇਹੋ ਕਹਿੰਦੇ ਹਨ। ਹਿੰਦੀ ਵਿਚ ਹਾਥੀ ਘੋੜੇ ਦੇ ਝੋਲ ਨੂੰ ਬੀ ਕਹਿੰਦੇ ਹਨ ਤੇ ਇਸ ਤੁਕ ਵਿਚ ਕਈ ਦਾਨੇ ਇਸ ਦਾ ਅਰਥ 'ਗਾਨਾ' ਤੇ 'ਤੁਰਲਾ' ਬੀ ਲਾਉਂਦੇ ਹਨ।

ਨਹੀਂ ਬਾਤਿ ਆਛੀ ਕਰੀ ਲਾਜ ਹਾਨੋ।'
ਕਰੀਮੂ ਰਿਸਜੋ ਮੋਰਿ[1] ਘੋਰਾ ਸੁ ਆਯੋ।
ਮਨੋ ਪੂਛ ਤੇ ਨਾਗ ਕਾਹੂੰ ਦਬਾਯੋ ॥੩੫॥
ਲਯੋ ਖੈਂਚ ਤੇਗ਼ਾ -ਹਤੌਂ- ਚੀਤ ਚਾਹਜੋ।
ਇਤੇ ਮੈਂ ਬਿਧੀਚੰਦ ਨੇ ਵਾਰ ਬਾਹਜੋ।
ਕਰੀ ਢਾਲ ਆਗੈ ਬਚਜੋ ਅੰਗ ਸਾਰੋ।
ਕਰੀਮੂ ਰਿਸਜੋ ਫੇਰ ਕੈ ਵਾਰ ਝਾਰੇ[1] ॥੩੬॥

[1]ਮੋੜ ਕੇ।

[1](ਆਪਣਾ) ਵਾਰ ਝਾੜਿਆ ਭਾਵ ਕੀਤਾ।

ਬਿਧੀਚੰਦ ਨੇ ਤੇਗ਼ ਪੈ ਤੇਗ਼ ਲੀਨੀ।
ਕੁਪਜੋ ਲਾਲ ਨੈਨੰ ਪੁਨੰ ਘਾਤਿ ਚੀਨੀ[1]।
ਤੁਰੰਗੇ ਤ੍ਰੁਪਾਯੋ ਤਬੈ ਦੰਤ ਪੀਸੰ[1]।
ਪ੍ਰਹਾਰਜੋ ਸ ਜ਼ੋਰੰ, ਕਟਜੋ ਸ਼ੱਤ੍ਰ ਸੀਸੰ ॥੩੭॥

[1]ਦਾਉ ਤਾੜਿਆ।

[1](ਵਿਉਂਤ ਨਾਲ ਘੋੜੇ ਨੂੰ) ਟਪਾਇਆ ਦੰਦ ਪੀਹਕੇ।

ਕਰੀਮੂ ਗਿਰਜੋ ਭੂਮਿ ਝੂਮਜੋ ਜੁਝਾਰਾ।
ਬਿਧੀਚੰਦ ਗਾਜਾ ਮਨੋ ਸ਼ੇਰ ਭਾਰਾ।
ਹਟੇ ਖਾਨ ਪੀਛੇ ਜਬੈ ਮ੍ਰਿੱਤੁ ਦੇਖਾ।
ਨਹੀਂ ਧੀਰ ਬਾਂਧੀ ਸੁ ਤ੍ਰਾਸੇ ਵਿਸ਼ੇਖਾ ॥੩੮॥
ਤਬੈ ਦੋਇ ਖੱਤ੍ਰੀ ਦੁਖੀ ਹੋਇ ਹਾਲੇ।
ਹਟੇ ਪਾਂਇ ਪਾਛੈ ਨਹੀਂ ਅੱਗ੍ਰ ਘਾਲੇ।
-ਉਭੈ ਪੁੱਤ੍ਰ ਸੂਬੇ ਇਨੋ੍ਹ ਮਾਰਿ ਦੀਨੇ।
ਬਚੈ ਕੌਨ ਆਗੇ- ਭਏ ਦੀਨ ਹੀਨੇ ॥੩੯॥

ਦੋਹਰਾ:
ਰਨ ਕੇ ਸਨਮੁਖ ਹੋਤਿ ਨਹਿੰ, ਮਹਾਂ ਤ੍ਰਾਸ ਕੋ ਪਾਇ।
ਉਤ ਨਬਾਬ ਤੇ ਡਰਤਿ ਹੈਂ, ਤਿਸ ਕੇ ਨਿਕਟਿ ਨ ਜਾਇੰ ॥੪੦॥
-ਬੁਰੀ ਭਈ- ਚਿਤ ਚਿਤਵਤੇ, ਟਰੇ

ਅਪਰ ਹੀ ਥਾਨ।
ਚਮੂੰ ਪਲਾਈ ਸਕਲ ਹੀ ਹਤਿ, ਸੁਤ
ਅਬਦੁਲ ਖਾਨ ॥੪੧॥

ਚੌਪਈ:

ਨਬੀ ਬਖਸ਼ ਕੋ ਪੂਰਬਿ ਮਾਰੋ।
ਪੁਨਹੁ ਕਰੀਮ ਬਖਸ਼ ਹਨਿ ਡਾਰੋ।
ਭਾਗੀ ਤੁਰਕ ਬਾਹਨੀ ਸਾਰੀ।
ਬਿਧੀਚੰਦ ਤਬਿ ਪਰੋ ਪਿਛਾਰੀ ॥੪੨॥
ਕਟਹਿਂ ਖੜਗ ਸੋਂ ਹਾ ਹਾ ਕਰਿਹੀਂ।
ਕਿਤਿਕ ਦੌਰ ਤੇ ਗਿਰ ਗਿਰ ਪਰਿਹੀਂ।
ਚਮਕੀ ਘਨੀ ਕ੍ਰਿਪਾਨੈਂ ਨੰਗੀ।
ਥਹਿਰਤਿ ਹਾਥਨਿ ਸ਼੍ਰੋਣਤਿ ਰੰਗੀ[1] ॥੪੩॥

[1]ਲਹਿਰਾਉਂਦੀਆਂ ਹਨ ਹੱਥਾਂ ਵਿਚ ਲਹੂ ਰੰਗੀਆਂ।

ਬਿਧੀਚੰਦ ਸੰਗ ਸਿੱਖ ਘਨੇਰੇ।
ਜਗਨਾ ਮੋਲਕ ਹਯ ਬਡ ਪ੍ਰੇਰੇ।
ਜਮੇ ਹਾਥ ਕਬ ਜਿਨਿ ਕੇ ਸੰਗ[1]।
ਲਿਪਟੋ ਲਹੂ ਲਾਲ ਸਰਬੰਗ ॥੪੪॥

[1]ਤਲਵਾਰ ਦੀਆਂ ਮੁੱਠਾਂ ਨਾਲ।

ਭਾਜੇ ਖਾਨ ਤ੍ਰਾਸ ਬਹੁ ਧਾਰਾ।
ਤਬਿ ਨਬਾਬ ਲਗਿ ਪਰੀ ਪੁਕਾਰਾ।
'ਕਜਾ ਦੇਖਤਿ ਹੋ ਥਿਰੇ ਤਮਾਸ਼ਾ।
ਪੁੱਤ੍ਰ ਦੂਸਰੋ ਭਯੋ ਬਿਨਾਸ਼ਾ ॥੪੫॥
ਆਗੇ ਵਧਿ ਏਕੋ ਲਰਿ ਮਰੋ।
ਸਕਲ ਭਜਾਏ ਕੋਇ ਨ ਅਰੋ।
ਇਕ ਗੁਰ ਕੇ ਦਲ ਤੇ ਭਟ ਆਯੋ।
ਦੁਹਨਿ ਖੜਗ ਕੋ ਜੰਗ ਮਚਾਯੋ ॥੪੬॥
ਤਿਸ ਨੇ ਸੀਸ ਕਾਟ ਕਰਿ ਗੇਰਾ।
ਲਸ਼ਕਰ ਪਿਖਿ ਭਾਜੋ ਤਬਿ ਤੇਰਾ।'
ਸੁਨਤਿ ਨਬਾਬ ਸ਼ੋਕ ਧਰਿ ਭਾਰੀ।
ਬਹੋ ਬਿਲੋਚਨ ਤੇ ਬਹੁ ਭਾਰੀ ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਕਰੀਮ ਬਖਸ਼ ਬੱਧ' ਪ੍ਰਸੰਗ ਬਰਨਨੰ ਨਾਮ ਏਕੋਨਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਅਬਦੂਲਖਾਂ ਦੀ ਚੜ੍ਹਾਈ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਪੁੱਤ੍ਰ ਮਰੇ ਤੇ ਸ਼ੋਕ ਭਾ, ਰੁਦਤਿ ਨਬਾਬ ਬਿਸਾਲ।
ਤਿਸ ਛਿਨ ਕੋ ਪਛੁਤਾਵਤੋ, ਜਬਿ ਚਢਿ ਆਇ ਉਤਾਲ ॥੧॥

ਚੌਪਈ:

ਇਮ ਦੇਖਯੋ ਜਬਿ ਅਬਦੁਲਖਾਨ।
ਲੋਕ ਲਰਨਿ ਤੇ ਹਟੇ ਮਹਾਨ।
ਆਪ ਆਪਿ ਕੋ ਥਿਰੇ ਪਿਛੇਰੇ[1]।
ਕੋ ਕੋ ਚਲਹਿ ਤੁਪਕ ਤਿਸ ਬੇਰੇ ॥੨॥

[1]ਪਿੱਛੇ ਹੋ ਹੋ) ਖਲੋ ਗਏ।

ਜੰਗ ਉਝਾਰ† ਸਮਾਨ ਬਿਲੋਕਾ[1]।

[1]ਜੰਗ ਉਜਾੜ ਤੁਲ ਡਿੱਠਾ (ਅ) ਜੰਗ ਵਿਚ ਉਜਾੜੇ ਦਾ ਸਾਮਾਨ ਡਿੱਠਾ। †ਪਾ:-ਉਜਾਰ।

ਪਿਖਿ ਨਬਾਬ ਕੋ ਸਭਿ ਕੋ ਸ਼ੋਕਾ[1]।

[1]ਨਵਾਬ ਵਲ ਵੇਖਕੇ ਸਭ ਨੂੰ ਸ਼ੋਕ (ਉਪਜਦਾ ਹੈ, ਕਿਉਂਕਿ ਦੋਵੇਂ ਪੁੱਤ੍ਰ ਉਸ ਦੇ ਮਾਰੇ ਗਏ ਹਨ)।

ਦੋਨਹੁ ਖਤ੍ਰੀ ਢਿਗ ਚਲਿ ਆਏ।
ਜਿਨਹੁ ਲਰਨਿ ਕੋ ਸਰਬ ਚਢਾਏ ॥੩॥
ਕਰਹਿਂ ਤ੍ਰਾਸ ਥਿਰ ਦੂਰਿ ਰਹੇ ਹੈਂ।
ਮਰੇ ਬਹੁਤ ਲਘੁ ਜਿਯਤਿ ਲਹੇ ਹੈਂ।
ਕਿਤਿਕ ਬਾਰਿ ਲੌ ਰੁਦਤਿ ਥਿਰਯੋ ਹੈ।
ਬਹੁਰ ਨਬਾਬ ਬਿਚਾਰ ਕਰਯੋ ਹੈ ॥੪॥
-ਸਭ ਲਸ਼ਕਰ ਕੋ ਅਹੌਂ ਅਧਾਰਾ[1]।

[1]ਮੈਂ ਆਸਰਾ ਹਾਂ।

ਬਿਦਤਹਿ ਬਾਤ 'ਗੁਰੂ ਤੇ ਹਾਰਾ।'
ਸ਼ਾਹੁ ਜਹਾਂ ਸੁਨਿ ਦੇਹਿ ਨਿਕਾਰਾ।
ਕਹਾਂ ਰਹੌਂ ਮੈਂ ਖਾਇ ਅਹਾਰਾ ॥੫॥
ਪੁੱਤ੍ਰ ਗਏ ਮਰਿ ਬੀਰ ਬਿਸਾਲੇ।
ਧਿਕ ਜੀਵਨ ਮੇਰੋ ਇਸ ਕਾਲੇ।
ਹਰਿਗੁਵਿੰਦ ਕੋ ਗਹੌਂ ਕਿ ਮਾਰੌਂ।
ਤੌ ਜੀਵਨਿ ਕੋ ਨੀਕ ਨਿਹਾਰੌਂ ॥੬॥
ਨਤੁ ਜਹਿਂ ਪੁੱਤ੍ਰ ਗਏ ਮਰਿ ਆਗੇ।
ਜਾਉਂ ਆਪ ਮੈਂ ਤਿਨ ਸੰਗ ਲਾਗੇ।
ਲਰਿਬੇ ਹਟੌਂ ਨਹੀਂ ਮੁਝ ਨੀਕੀ[1]।

[1]ਲੜਨ ਤੋਂ ਹੱਟ ਰਹਿਣਾ ਮੇਰੇ ਲਈ ਚੰਗਾ ਨਹੀਂ।

ਬਾਤ ਸ਼ਾਹੁ ਦਿਸ਼ਿ ਤੇ ਹੁਇ ਫੀਕੀ ॥੭॥
ਜਗ ਮਹਿਂ ਨਿੰਦਾ ਬਿਥਰੈ ਮੇਰੀ।
ਅਸ ਜਿਯ ਤੇ[1] ਆਛੀ ਮ੍ਰਿਤੁ ਹੇਰੀ-।
ਇਮ ਚਿਤਵਤਿ ਪੌਂਛਜੋ ਦ੍ਰਿਗ ਬਾਰੀ।
ਅਵਿਲੋਕਤਿ ਭਾ ਜੰਗ ਉਝਾਰੀ[1] ॥੮॥
-ਘਟਿਕਾ ਏਕ ਰਹਜੋ ਦਿਨ ਆਈ।
ਬਿਨਾ ਲਰੇ ਜੇ ਨਿਸ ਪਰ ਜਾਈ।
ਬਹੁਰ ਕਹਾਂ ਜਾਨੈਂ ਕਜਾ ਹੋਇ।
ਲਰਿਬੇ ਸਮਾਂ ਨ ਪ੍ਰਾਪਤਿ ਕੋਇ ॥੯॥
ਸੈਨਾਪਤਿ ਜੁਤਿ ਸੁਤ ਮਰਿ ਗਏ।
ਮਮ ਆਗੇ ਪ੍ਰਾਨਨਿ ਕੋ ਦਏ।
ਜਿਨ ਕੇ ਬਿਨਾ ਲਰਨਿ ਤੇ ਸੈਨਾਂ।
ਹਟਿ ਕਰਿ ਥਿਰੀ ਅੱਗ੍ਰ[1] ਕੋ ਹੈ ਨਾ ॥੧੦॥
ਇਕ ਮੈਂ ਰਹਜੋ ਮਰੌਂ ਕੈ ਮਾਰੋਂ।
ਦ੍ਵੈ ਬਿਨ ਜੀਵਨ ਨਹੀਂ ਬਿਚਾਰੋਂ-।
ਦੋਨਹੁ ਖਤ੍ਰੀ ਜੀਵਤਿ ਜਾਨੇ।
ਰਿਸ ਕੇ ਨਿਕਟਿ ਹਕਾਰਨਿ ਠਾਨੇ ॥੧੧॥
'ਸਦਾ ਹੈਫ ਸਦ[1] ਤੁਮਰੇ ਤਾਈਂ।
ਨਹੀਂ ਭਏ ਗੁਰੁ ਸਨਮੁਖ ਜਾਈ।
ਹਤੇ ਪੰਚ ਸੂਰੇ ਸਰਦਾਰ।
ਦੋਇ ਪੁੱਤ੍ਰ ਰਣ ਲੀਨੇ ਮਾਰਿ ॥੧੨॥
ਤੁਮ ਗੀਦੀ ਇਤ ਉਤ ਹੁਇ ਜਾਤੇ।
ਨਹੀਂ ਸ਼ਸਤ੍ਰ ਮਾਰਤਿ ਅਰੁ ਖਾਤੇ।
ਬੀਚ ਕਚਹਿਰੀ ਬਾਤ ਬਨਾਵਹੁ।
ਰਾਰ ਛੇਰ ਕਰਿ ਬੀਰ ਹਨਾਵਹੁ ॥੧੩॥
ਅਬਿ ਮੁਝ ਸੰਗ ਅਗਾਰੀ ਚਾਲਹੁ।
ਜਯੋਂ ਬੋਲਤਿ ਤਜੋਂ ਸ਼ਸਤ੍ਰ ਸੰਭਾਲਹੁ।'
ਭਏ ਕੂਰ ਨਹਿਂ ਬੋਲੇ ਬੈਨ।
ਨਹੀਂ ਨਬਾਬ ਦਿਸ਼ਾ ਕਰਿ ਨੈਨ ॥੧੪॥
ਅਬਦੁਲ ਖਾਂ ਤਬਿ ਹੁਕਮ ਬਖਾਨਾ।

[1]ਐਹੋ ਜਹੇ ਜੀਉਣ ਨਾਲੋਂ।
[1]ਜੰਗ ਦਾ ਉਜਾੜਾ ਡਿੱਠੋ ਸੁ।
[1]ਮੁਖੀਆ।
[1]ਸੋ ਵਾਰ ਅਫਸੋਸ ਭਾਵ ਲਾਨਤ।

ਬਜੇ ਦਮਾਮੇ ਨਾਦ ਮਹਾਨਾ।
ਆਗੇ ਭਏ ਪਤਾਕਾ ਵਾਰੇ[1]।
ਉਮਡੇ ਬੀਰ ਕ੍ਰੋਧ ਕਰਿ ਭਾਰੇ ॥੧੫॥
ਚਲ੍ਯੋ ਨਬਾਬ ਆਪ ਧਰਿ ਕ੍ਰੋਧਾ।
ਲੀਨੇ ਸਕਲ ਸਕੇਲ ਸੁ ਜੋਧਾ।
ਜਹਿਂ ਰਣ ਖੇਤ ਗੁਰੂ ਭਟ ਠਾਂਢੇ।
ਰੋਪੇ ਪਾਇ ਸ਼ਸਤ੍ਰ ਗਹਿ ਗਾਢੇ ॥੧੬॥
ਮਰੇ ਤੁਰਕ ਲਾਗੇ ਅੰਬਾਰਾ।
ਹਯ ਪਰ ਹਯ ਮਰਿ ਗਿਰੇ ਉਦਾਰਾ।
ਸ੍ਵਾਨ[1] ਸ਼੍ਰਿੰਗਾਲ[2] ਮਾਸ ਕੋ ਖਾਤੇ।
ਭੂਤ ਪ੍ਰੇਤ ਡਾਕਨਿ ਡਕਰਾਤੇ ॥੧੭॥
ਭਯੋ ਰੁਦ੍ਰ ਫਿਰਿਬੇ ਕੋ ਸਮੋ[1]।
ਗਣ ਅਨੇਕ ਸੰਗ ਭੇ[1] ਕਰਿ ਨਮੋ।
ਰਣ ਬਚਿੱਤ੍ਰ ਕੋ ਹਰਖ੍ਯੋ ਹੇਰਤਿ।
ਗ੍ਰਿੱਝ, ਪਿਸ਼ਾਚ, ਕਾਕ ਗਨ ਟੇਰਤਿ ॥੧੮॥
ਬਹੁ ਰਣ ਕੀਨ ਲਥੇਰ ਪਥੇਰਾ।
ਬਿਧੀ ਚੰਦ ਸਿਖ ਬੀਰ ਬਡੇਰਾ।
ਪਿਖਿ ਤੁਰਕਨਿ ਕੋ ਗੁਰ ਢਿਗ ਗਯੋ।
ਸਗਰੋ ਭੇਤ ਸੁਨਾਵਤਿ ਭਯੋ ॥੧੯॥
'ਮਹਾਂਰਾਜ! ਹੇਰਹੁ ਰਿਪੁ ਆਏ।
ਰਹੇ ਇਤਿਕ, ਭੇ ਮ੍ਰਿਤੁ ਸਮੁਦਾਏ।
ਅਬਿ ਕੇ ਮਚਹਿ ਜੰਗ ਬਡ ਭਾਰੀ।
ਜਿਯਤਿ ਬਾਹਨੀ ਉਮਡੀ ਸਾਰੀ ॥੨੦॥
ਇਨ ਕੇ ਅੰਤ[†] ਭਏ ਰਣ ਅੰਤ।
ਹੋਵਹਿਗੋ ਅਬਿ, ਗੁਰੁ ਭਗਵੰਤ!'
ਸ਼੍ਰੀ ਹਰਿਗੋਵਿੰਦ ਸੁਨਤਿ ਉਚਾਰੇ।
'ਹੁਤੇ ਪੰਚ ਸਰਦਾਰ ਸੁ ਮਾਰੇ ॥੨੧॥
ਦ੍ਵੈ ਨਬਾਬ ਕੇ ਸੁਤਿ ਹਤਿ ਹੋਏ।
ਮੁਖਿ ਭਟ ਰਹ੍ਯੋ ਨਹੀਂ ਅਬਿ ਕੋਏ।
ਆਪੇ ਆਯਹੁ ਅਬਦੁਲ ਖਾਨ।
ਰਣ ਕੀ ਚਾਹਤਿ ਬਿਜੈ ਮਹਾਨ ॥੨੨॥

[1]ਝੰਡਿਆਂ ਵਾਲੇ।

[1]ਕੁੱਤੇ। [2]ਗਿੱਦੜ।

[1]ਸ਼ਾਮਾਂ ਦਾ ਸਮਾਂ, ਰੁੱਦ੍ਰ ਸ਼ਾਮਾਂ ਨੂੰ ਨਿਕਲਦਾ ਕਹਿੰਦੇ ਹਨ।

[1]ਰੁਦ੍ਰ ਦੇ) ਨਾਲ ਅਨੇਕਾਂ ਗਣ ਹੋ ਲਏ।

[†]ਪਾ:-ਦਿਨ ਕੇ ਅੰਤ।

ਅਪਰ ਤੁਰਕ ਸਭਿ ਸਿੱਖਨਿ ਮਾਰੇ।
ਰਹੇ ਸ਼ੇਸ਼ ਸੋ ਆਏ ਸਾਰੇ†।
ਅਬਹਿ ਸੰਗ ਇਸ ਜੰਗ ਹਮਾਰਾ।
ਦੇਖਹੁ ਸਗਰੇ ਬਲ ਜਿਮ ਭਾਰਾ ॥੨੩॥
ਕਰੌਂ ਨਿਦਾਨ[1] ਤੁਰਕ ਗਨ ਕੇਰਾ।
ਨਹੀਂ ਪ੍ਰਤਾਪ ਲਖਤਿ ਇਹ ਮੇਰਾ।
ਪ੍ਰਾਨ ਦੇਨਿ ਕੋ ਚਾਹਤਿ ਮਾਨੀ।
ਸਨੇ ਸਨੇ ਸਭਿ ਹੋਵੈਂ ਹਾਨੀ ॥੨੪॥
ਕਰਹਿਂ ਰਾਜ ਸਿਖ ਸੇਵਕ ਮੇਰੇ।
ਦਿਏ ਸਕਾਮ ਪ੍ਰਾਨ ਇਸ ਬੇਰੇ।
ਨਿਸ਼ਕਾਮੀ ਕੈਵਲ ਕੋ ਪਾਵੈਂ।
ਸਹਿਕਾਮੀ ਸਿਖ ਰਾਜ ਕਮਾਵੈਂ ॥੨੫॥
ਹਿੰਦੁ ਧਰਮ ਕੋ ਰਾਖਹਿਂ ਜਗ ਮੈਂ।
ਚਲਹਿਂ ਚਲਾਵਹਿਂ ਸਿੱਖੀ ਮਗ ਮੈਂ।
ਪੁਨ ਮ੍ਰਿਤੁ ਹੋਹਿ ਮੋਹਿ ਮਿਲਿ ਆਏ।
ਸ਼ੁਭ ਗਤਿ ਕੋ ਪ੍ਰਾਪਤਿ ਹੁਇ ਜਾਏਂ'
॥੨੬॥
ਇਮ ਕਹਿ ਗੁਰੁ ਕੋ ਬਜਜੋ ਨਗਾਰਾ।
ਸਾਵਧਾਨ ਭੇ ਸਿੱਖ ਜੁਝਾਰਾ।
ਦੋਇ ਪਹਿਰ ਲਗਿ ਮਾਚਜੋ ਜੰਗ।
ਭਏ ਸ਼੍ਰਮਤਿ ਲਰਤੇ ਰਿਪੁ ਸੰਗ[1] ॥੨੭॥
ਸ਼੍ਰੀ ਹਰਿਗੋਵਿੰਦ ਚਲੇ ਅਗਾਰੀ।
ਚਹਤਿ ਕਰਜੋ ਪੁਰਸ਼ਾਰਥ ਭਾਰੀ[1]।
ਹਨਜੋ ਚਹੈਂ ਤਬਿ ਅਬਦੁਲਖਾਨ।
ਦੁਹ ਦਿਸ਼ਿ ਕੇ ਛੁਟਿ ਰਹੇ ਨਿਸ਼ਾਨ
॥੨੮॥
ਬਾਜਨ ਲਗੇ ਜੁਝਾਉ ਬਾਜੇ।
ਭਯੋ ਨੇਰ ਪੁਨ ਜੋਧਾ ਗਾਜੇ।
ਛੂਟਨਿ ਲਗੀ ਤੁਫੰਗੈਂ ਫੇਰਿ।
ਫੇਰਤਿ ਫੇਰ ਫੇਰ ਹਯ ਛੇਰਿ[1] ॥੨੯॥
ਨਿਕਸਿ ਗੋਲ ਤੇ ਤੁਪਕ ਪ੍ਰਹਾਰੈਂ।
ਦੂਸਰ ਆਇ ਬਿਲੋਕਿ ਬੰਗਾਰੈਂ।

†ਪਾ:-ਸੁਤ ਨਬਾਬ ਜੁਤ ਸੁਭਟ ਸੰਘਾਰੇ।

[1]ਖਾਤਮਾਂ।

[1]ਵੈਰੀ ਨਾਲ ਲੜਦੇ (ਸਿੱਖ) ਥੱਕ ਗਏ।

[1]ਮਹਾਨ ਜ਼ੋਰ, ਸਾਕਾ।

[1]ਘੋੜਿਆਂ ਨੂੰ ਛੇੜਕੇ ਫੇਰ ਫੇਰ ਕੇ ਫੇਰਦੇ ਹਨ।

ਸਿੱਖ ਜਾਇ ਤੁਰਕਨ ਕੋ ਗੇਰਹਿਂ।
ਤੁਰਕ ਆਇ ਹਤਿ ਆਗੋ ਘੇਰਹਿਂ ॥੩੦॥
ਸ਼੍ਰੀ ਸਤਿਗੁਰੁ ਕਰ ਚਾਂਪ ਕਰਾਲਾ।
ਚੁਟਕੀ ਫੇਰਹਿਂ ਬਾਨ ਬਿਸਾਲਾ।
ਕੀਨਸਿ ਤੇਜ਼ ਤਰੰਗਮ ਭਾਰਾ।
ਇਤ ਉਤ ਸਨਮੁਖ ਬਲੀ ਉਦਾਰਾ ॥੩੧॥
ਦੇਖਤਿ ਹੈਂ ਸ਼ੱਤ੍ਰੁਨਿ ਦਲ ਬ੍ਰਿੰਦੰ।
ਜਹਾਂ ਨਬਾਬ ਸਸ਼ੋਕ ਬਿਲੰਦੰ।
ਪ੍ਰੇਰੇ ਕਾਲ ਅਗਾਰੀ ਖਰੇ।
ਸਤਿਗੁਰੁ ਤੀਰ ਪ੍ਰਹਾਰਨਿ ਕਰੇ ॥੩੨॥
ਤੀਛਨ ਭੀਛਨ ਈਛਨਿ[1] ਹੇਰੇ।
ਚਲੇ ਸਰਪ ਸਮ ਸ਼ੂਕ ਬਡੇਰੇ।
ਸ਼ੱਤ੍ਰੁਨਿ ਕੇ ਸਰੀਰ ਇਮ ਬਰੈਂ।
ਬਰਮੀ ਮਹਿਂ ਪ੍ਰਵੇਸ਼ ਜਿਮ ਕਰੈਂ[1] ॥੩੩॥
ਇੱਕ ਤਨ ਫੋਰਿ ਪਾਰ ਹੁਇ ਜਾਇਂ।
ਪੁਨ ਦੂਸਰ ਕੇ ਪਾਰ ਸਿਧਾਇਂ।
ਜੋਧਾ ਕੈ ਤੁਰੰਗ ਹੁਇ ਕੋਇ।
ਬੇਧਤਿ ਜਾਤਿ ਸਰਬ ਸਰ ਸੋਇ ॥੩੪॥
ਧਰ ਪਰ ਪਰਹਿਂ ਦੜਾ ਦੜ ਜੋਧੇ।
ਦੇਖਤਿ ਮਹਾਂ ਤੁਰਕ ਗਨ ਕ੍ਰੋਧੇ।
'ਬੇਧਹਿਂ ਦੂਰ ਖਰੇ ਹੀ ਤੀਰ।
ਮਾਰਿ ਮਾਰਿ ਕਜੋਂ ਮਰਹੁ ਨ ਬੀਰ' ॥੩੫॥
ਇਮ ਕਹਿ ਵਧੇ ਤੁਰਕ ਗਨ ਆਗੇ।
ਧਰ ਜ੍ਵਾਲਾਬਮਣੀ[1] ਰਿਸ ਜਾਗੇ।
ਕੜਾਕੜੀ ਇਕ ਬਾਰ ਚਲਾਈ।
ਗੁਰੁ ਦਲ ਪਰ ਗੁਲਕਾਂ ਬਰਖਾਈ ॥੩੬॥
ਜਬਹਿ ਲਗੀ ਸਿੱਖਨਿ ਤਨ ਗੋਰੀ।
ਰਿਸ ਜਾਗੀ ਗਮਨੇ ਰਿਪੁ ਓਰੀ।
ਛੋਰਿ ਤੁਫੰਗਨਿ ਘਾਲਜੋ ਜ਼ੋਰ[1]।

[1]ਨੇਤ੍ਰਾਂ ਨਾਲ।

[1]ਕਰਦੇ ਹਨ (ਸੱਪ)।

[1]ਬੰਦੂਕਾਂ।

[1]ਬੰਦੂਕਾਂ ਚਲਾਉਣ ਤੇ ਜ਼ੋਰ ਪਾਇਆ।

ਪੁਨ ਬਾਰੂਦ ਪਾਇ ਕਰਿ ਔਰ ॥੩੭॥
ਗਜ ਸੋਂ ਠੋਕਤਿ ਪਾਇ ਦੁਗੋਰੀ।
ਕਰਤਿ ਸ਼ੀਘ੍ਰਤਾ ਰਿਪੁ ਦਿਸ਼ਿ ਛੋਰੀ।
ਦੁਹਿਦਿਸ਼ਿ ਮਾਚਜੋ ਰਣ ਘਮਸਾਨਾ।
ਭਯੋ ਤੁਮਲ[1] ਬਡ ਰੌਰ ਉਠਾਨਾ ॥੩੮॥ [1]ਘਮਸਾਨ।
ਚਾਂਪ ਕਠੋਰਨਿ ਤੇ ਸਰ ਚਾਲੇ।
ਬੇਧਤਿ ਜੋਧਨਿ ਦੇਹਿ ਕਰਾਲੇ।
ਹਯਨਿ ਕੁਦਾਵਤਿ ਤੋਮਰ ਮਾਰਤਿ।
ਬੇਧਤਿ ਸ਼ੱਤ੍ਰੁ ਭੂਮ ਪਰ ਡਾਰਤਿ ॥੩੯॥
ਤੀਛਨ ਬਰਛੀ ਛਿੱਪ੍ਰ ਛੁਰੰਤੀ।
ਤਨ ਫੋਰਨਿ ਕਰਿ ਪਾਰ ਪਰੰਤੀ।
ਬਿਧੇ ਸੂਰ ਤਤਛਿਨ ਧਰ ਡਾਰੇ।
ਸੀਖ਼ ਵਿੰਨ੍ਹ ਜਨੁ ਵੜੇ ਉਤਾਰੇ[1] ॥੪੦॥ [1]ਸੀਖ ਨਾਲ ਵਿੰਨ੍ਹਕੇ ਮਾਨੋਂ ਵੜੇ ਉਤਾਰੇ ਹਨ।
ਪੁਨ ਗਹਿ ਗਹਿ ਨੰਗੀ ਸ਼ਮਸ਼ੇਰ।
ਸੂਰਾ ਭਿਰੇ ਓਜ ਸਮਸ਼ੇਰ।
ਬਹੈਂ[1] ਪਰਸਪਰ ਕਾਟਤਿ ਅੰਗ। [1]ਵਾਹਕੇ (ਤਲਵਾਰਾਂ)।
ਸ਼੍ਰੋਣਤਿ ਗਿਰਤਿ ਲਾਲ ਛਿਤ ਰੰਗ ॥੪੧॥
ਕਿਨਹੁੰ ਨਿਕਾਰੀ ਜਮਧਰ ਧਾਰੀ।
ਨਿਕਟਿ ਢੁਕੇ ਸ਼ੱਤ੍ਰੁਨਿ ਤਨ ਮਾਰੀ।
ਹਿਹਨਾਵਤਿ ਬਹੁ ਫਿਰਹਿਂ ਤੁਰੰਗ।
ਛੂਛ ਜ਼ੀਨ, ਕੋ ਘਾਇਲ ਅੰਗ ॥੪੨॥
ਦੁਇ ਦਲ ਮਿਲਿ ਗੇ ਮਾਰ ਸੁ ਮਾਚੀ।
ਕਰਦਮ ਸ਼੍ਰੋਣ ਮਾਸ ਛਿਤ ਰਾਚੀ।
ਗਿਰੇ ਛਿਨਕ ਮਹਿਂ ਸੁਭਟ ਹਜ਼ਾਰੋਂ।
ਹਥਿਯਾਰਨਿ ਕੇ ਭਏ ਪ੍ਰਹਾਰੋ[1] ॥੪੩॥ [1]ਵਾਰ, ਮਾਰ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਅਬਦੁਲਖਾਨ ਰਣ ਆਗਮਨ' ਪ੍ਰਸੰਗ ਬਰਨਨੰ ਨਾਮ ਚੱਤਵਾਰਿੰਸਤੀ ਅੰਸੂ ॥੪੦॥

## ੪੧. [ਅਬਦੁਲ ਖਾਂ ਵੱਲੋਂ ਹੱਲਾ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਬਜੇ ਜੁਝਾਊ[1] ਬਹੁਤ ਹੀ, ਜੁਟੇ ਸੁਭਟ ਸੁ ਕਟੱਕ[2]।

[1]ਮਾਰੂ (ਵਾਜੇ)। [2]ਸੈਨਾ ਦੇ।

ਕਟਿ ਕਟਿ ਝਟ ਪਟ ਬਿਕਟ ਜੇ, ਸਟਪਟ ਕ੍ਵੈ ਨ ਅਟੱਕ[1] ॥੧॥

[1]ਜੇਹੜੇ (ਬਿਕਟ =) ਬਹਾਦੁਰ (ਸੂਰਮੇ ਸਨ ਉਹ ਬੀ ਸਟਪਟਾ ਗਏ (ਜਦੋਂ) ਝੱਟ ਪੱਟ ਕਟਾ ਵੱਢ (ਹੋਣ ਲੱਗ ਪਈ ਤੇ) ਕੋਈ ਬੀ ਨਾ ਅਟਕਿਆ।

ਰਸਾਵਲ ਛੰਦ:

ਚਲੇ ਤੀਰ ਗੋਰੀ।
ਮਨੋ ਖੇਲਿ ਹੋਰੀ।
ਸਟਾ ਸੱਟ ਸੇਲੇ[1]।

[1]ਛੇਤੀ (ਛੇਤੀ) ਸੁੱਟਦੇ (= ਚਲਾਉਂਦੇ ਹਨ) ਸੇਲੇ।

ਮਨੋ ਮੂਠ ਮੇਲੇ[1] ॥੨॥

[1]ਮਾਨੋਂ (ਗੁਲਾਲ ਦੀਆਂ) ਮੁੱਠਾਂ ਪਾਂਵਦੇ ਹਨ।

ਸਮੂਹੈਂ ਤੁਫੰਗਾ।
ਕਰੇ ਘਾਉ ਅੰਗਾ।
ਲਗੀ ਪੀਚਕਾਰੀ[1]।

[1]ਪਿਚਕਾਰੀ।

ਖਿਰਜੋ ਰੰਗ ਭਾਰੀ ॥੩॥
ਪਤੰਗੀ ਸੁ ਰੰਗਾ[1]।

[1]ਵਕਮ ਲਕੜੀ ਜੋ ਬੜਾ ਸੁਹਣਾਂ ਲਾਲ ਰੰਗ ਦਿੰਦੀ ਹੈ [ਸੰ: ਪਤ੍ਰੰਗ]

ਚਲਜੋ ਸ਼੍ਰੋਣ ਅੰਗਾ।
ਸੁ ਢਾਲੇ ਉਛਾਲੇ।
ਤਫੈਂ ਜਜੋਂ ਬਿਸਾਲੇ ॥੪॥
ਸੁ 'ਮਾਰੰ' ਅਲਾਵੈਂ।
ਮਨੋ ਗੀਤ ਗਾਵੈਂ।
ਪਰੈਂ ਧਾਇ ਧਾਈ।
ਕ੍ਰਿਪਾਨੈਂ ਚਲਾਈ ॥੫॥
ਕਟੈਂ ਅੰਗ ਗੇਰੈਂ।
ਸੁ ਲੋਥੈਂ ਘਨੇਰੈਂ।
ਨਬਾਬੰ ਦਿਖਾਵੈਂ।
ਬਡੇ ਓਜ ਲਾਵੈਂ ॥੬॥
ਨਹੀਂ ਪਾਇ ਪਾਛੇ।
ਭਿਰੇ ਸੂਰ ਆਛੇ।
ਇਤੈ ਸਿੱਖ ਦੌਰੇ।

ਮਚਜੋ ਭੀਮ[†] ਰੌਰੇ ॥੭॥
ਪਰੈਂ ਹੂਹ ਦੈ ਕੈ[1]।
ਕ੍ਰਿਪਾਨੈਂ ਚਲੈ ਕੈ।
ਕਿਤੇ ਢਾਲ ਓਡੈਂ।
ਕਿਤੇ ਹਾਥ ਛੋਡੈਂ ॥੮॥
ਸੁ ਬੰਕੇ ਸਿਪਾਹੀ।
ਮਰੇ ਜੰਗ ਮਾਂਹੀ।
ਬਿਧੀ ਚੰਦ ਰੋਸਾ।
ਬਡੀ ਜੰਗ ਹੋਸਾ[1] ॥੯॥

ਸੁ ਆਪੰ ਬਚਾਵੈ।
ਘਨੇ ਸ਼ੱਤ੍ਰੁ ਘਾਵੈ।
ਤਜੈ ਤੀਰ ਤੀਖੇ।
ਜੁ ਸਰਪੰ ਸਰੀਖੇ ॥੧੦॥
ਭਟੰ ਪ੍ਰਾਨ ਹਾਨੇ।
ਗਿਰੇ ਜੰਗ ਥਾਨੇ।
ਮੁਖੰ ਭਾਰ ਕੇਈ।
ਸੁ ਔਂਧੇ ਪਰੇਈ[1] ॥੧੧॥
ਜਹਾਂ ਘਾਵ ਹੋਹੂ।
ਭਕਾਭੱਕ ਲੋਹੂ।
ਕਹੂੰ ਕੰਪ ਧਾਰੇ।
ਭਯੋ ਤ੍ਰਾਸ ਭਾਰੇ ॥੧੨॥
ਕਹੂੰ ਕੋਪ ਠਾਨੇ।
ਗਹਜੋ ਖੱਗ ਪਾਨੇ।
ਝਟਾਝੱਟ ਬਾਹੈਂ।
ਕਰੈਂ ਓਜ ਬਾਹੈਂ ॥੧੩॥
ਤਛਾ ਮੁੱਛ ਹੋਏ।
ਬਡੀ ਨੀਂਦ ਸੋਏ।
ਕਟੀ ਜੰਘ ਕਾਹੂੰ।
ਖਰੇ ਜੰਗ ਮਾਹੂੰ ॥੧੪॥
ਕਟੇ ਕਾਹੂ ਪਾਸੇ।
ਸੁ ਆਤ੍ਰੈਂ ਨਿਕਾਸੇ।

[†]ਪਾ:-ਭੀਰ = ਭੀੜ ਕਰਕੇ।

[1]ਯੁੱਧ ਨਾਦ ਕਰਕੇ।

[1](ਜਿਸਨੂੰ) ਜੰਗ (ਵਿਦਯਾ ਦੀ) ਬੜੀ ਖਬਰ ਹੈ। (ਅ) ਜਿਸ ਨੂੰ ਜੰਗ ਦੀ ਬੜੀ ਹਵਸ (= ਚਾਹ) ਹੈ।

[1]ਮੂਧੇ ਹੋਕੇ ਡਿੱਗੇ।

ਰਿਦਾ ਕਾਹੁ ਛੇਦਾ।
ਪਰੇ ਪਾਇ ਖੇਦਾ ॥੧੫॥
ਕਿਸੂ ਹਾਥ ਕਾਟਾ।
ਦਯੋ ਤ੍ਰਾਸ ਡਾਟਾ।
ਦੁਧਾਰੇ ਜੁ ਖੰਡੇ।
ਸੁ ਤੀਖੇ ਪ੍ਰਚੰਡੇ ॥੧੬॥
ਬਡੇ ਬਾਢਵਾਰੇ।
ਪੁਲਾਦੀ ਕਰਾਰੇ।
ਲਗੈਂ ਗ੍ਰੀਵ ਜਾਹੂੰ।
ਗਿਰੈ ਸੀਸ ਤਾਹੂੰ ॥੧੭॥
ਭਏ ਰੁੰਡ ਮੁੰਡੰ।
ਪਰੇ ਖੰਡ ਖੰਡੰ।
ਕਟੇ ਕਾਹੁ ਤੁੰਡੰ।
ਲਿਟੇ ਸੂਰ ਝੁੰਡੰ ॥੧੮॥
ਪ੍ਰਚੰਡੈ ਘੁਮੰਡੇ[1]।
ਕਟੇ ਬਾਹੁ ਦੰਡੇ।
ਸਰੋਹੀ, ਹਲੱਬੀ।
ਸੁ ਤੇਗੇ ਜੁਨੱਬੀ[1] ॥੧੯॥
ਕੜਾਕਾੜ ਝਾੜੈਂ।
ਬਨੇ ਭੀਮ[1] ਤਾੜੈਂ।
ਬਡੇ ਸਿੱਖ ਕ੍ਰੋਧੇ।
ਮਹਾਂ ਜੰਗ ਜੋਧੇ ॥੨੦॥
ਮਲੇਛਾਨ ਹੱਲਾ।
ਦਿਢੰ ਹੋਇ ਝੱਲਾ।
ਘਨੀ ਮਾਰਿ ਮਾਚੀ।
ਲਹੂ ਧੂਲਿ ਰਾਚੀ ॥੨੧॥

ਦੋਹਰਾ:
ਇਕ ਇਕ ਸਿੱਖ ਗੁਰੁ ਸੁਭਟ ਜੇ
ਦਸ ਦਸ ਤੁਰਕ ਸੰਘਾਰਿ।
ਕੋ ਸ਼ਹੀਦ ਕੋ ਜਿਯਤਿ ਭਾ
ਸਤਿਗੁਰੁ ਕੋ ਬਲ ਧਾਰਿ ॥੨੨॥

ਰਸਾਵਲ ਛੰਦ:

[1]ਭਾਰੀ ਹੰਕਾਰੀ (ਸੂਰਮਿਆਂ) ਦੇ.....।
[1]ਭਾਵ ਤਲਵਾਰਾਂ।
[1]ਭਜਾਨਕ ਬਣਕੇ।

ਗੁਰੂ ਕੋਪ ਹੋਏ।
ਪਿਖੇ ਸ਼ੱਤ੍ਰ ਢੋਏ।
ਮਲੇਛੰ ਸਮੂਹਾ।
ਪਰੇ ਦੀਨਿ ਹੂਹਾ[1] ॥੨੩॥
[1]ਹੱਲਾ ਕਰਕੇ ਯਾ ਯੁੱਧ ਨਾਦ ਕਰਕੇ ਆ ਪਏ।

ਕਰੇ ਲਾਲ ਨੈਨਾ।
ਲਿੱਯੋ ਬਾਨ ਪੈਨਾ[1]।
[1]ਤਿੱਖਾ।

ਨਿਖੰਗੈਂ ਨਿਕਾਸਾ।
ਮੁਖੀ ਤੇ ਪ੍ਰਕਾਸ਼ਾ ॥੨੪॥
ਹੁਤੋ ਮੋਟਿ ਕਾਨਾ।
ਸੁ ਪੰਖੈ ਮਹਾਨਾ[1]।
[1]ਵੱਡੇ ਖੰਭ ਵਾਲਾ।

ਗੁਨੰ ਚਾਂਪ ਜੋਰਾ[1]।
[1]ਧਨੁਖ ਦੀ ਤੰਦੀ ਵਿਚ ਜੋੜਿਆ।

ਕਠੋਰੈਂ ਜੁ ਚੌਰਾ[1] ॥੨੫॥
[1]ਜੋ ਕਰੜਾ ਤੇ ਚੌੜਾ ਹੈ।

ਕਰਜੋ ਤਾਨ ਤਾਨਾ[1]।
[1]ਬਲ ਨਾਲ ਤਾਣਿਆ।

ਲਗਜੋ ਪਾਨ ਕਾਨਾ[1]।
[1]ਕਿ ਹੱਥ ਕੰਨ ਨੂੰ ਜਾ ਲਗਾ।

ਤਕਜੋ ਗੋਲ[1] ਮਾਰਾ।
[1]ਟੋਲੇ ਨੂੰ ਤੱਕ ਕੇ।

ਚਲਜੋ ਬੇਗ ਪਾਰਾ[1] ॥੨੬॥
[1]ਝੱਟ ਪਾਰ ਹੋ ਗਿਆ।

ਲਗਜੋ ਸ਼ੂੰਕ ਕੈਸੇ।
ਬਰਜੋ ਨਾਗ ਜੈਸੇ।
ਗਯੋ ਫੋਰਿ ਛਾਤੀ।
ਧਰਾ ਪੈ ਪਪਾਤੀ ॥੨੭॥
ਦੁਤੀ ਜਾਇ ਭੇਦਾ[1]।
[1]ਫਿਰ) ਦੂਜੇ (ਸੂਰਮੇ ਨੂੰ) ਜਾ ਵਿੰਨ੍ਹਿਆਂ।

ਤਿਸੈ ਅੰਗ ਛੇਦਾ[1]।
[1]ਵਿੰਨ੍ਹਿਆਂ।

ਪਰਜੋ ਭੂਮਿ ਜਾਈ।
ਤ੍ਰਿਤੀ ਫੇਰਿ ਘਾਈ ॥੨੮॥
ਭਟੰ ਚੌਥ ਲਾਗੇ।
ਤਬੈ ਪ੍ਰਾਨ ਤਜਾਗੇ।
ਪੁਨੰ ਪੰਚ ਬੀਧਾ[1]।
[1]ਫਿਰ ਪੰਜਵਾਂ (ਸੂਰਮਾਂ) ਵਿੰਨ੍ਹਿਆਂ।

ਗਡਜੋ ਜਾਇ ਸੀਧਾ ॥੨੯॥
ਧਰਜੋ ਤੀਰ ਦੂਵਾ।
ਮਹਾਂ ਕੋਪ ਹੁਵਾ।
ਤਜਜੋ ਬੇਗ ਸੰਗਾ।
ਘਨੇ ਸ਼ੱਤ੍ਰ ਭੰਗਾ ॥੩੦॥

ਇਸੀ ਰੀਤਿ ਫੇਰੇ।
ਪ੍ਰਹਾਰੈਂ ਘਨੇਰੇ।
ਗਿਰੇ ਖਾਨ ਮਾਨੀ।
ਦਿਏ ਪ੍ਰਾਨ ਹਾਨੀ ॥੩੧॥
ਲਗੈਂ ਬਾਨ ਜਾਏ।
ਘਨੇ ਸ਼ੱਤ੍ਰੁ ਘਾਏ।
ਭਰੇ ਜੋ ਨਿਖੰਗੈਂ।
ਚਲਾਏ ਖਤੰਗੈਂ ॥੩੨॥
ਇਕੰ ਦੋਇ ਤੀਨੌਂ।
ਕਰੈਂ ਪ੍ਰਾਨ ਹੀਨੌਂ।
ਬਡੇ ਬੇਗ ਵਾਰੇ।
ਲਗੈਂ ਫੋਰਿ ਪਾਰੇ[1] ॥੩੩॥

[1]ਪਾਰ ਹੋ ਜਾਂਦੇ ਹਨ।

ਧਵਾਵੈਂ ਤੁਰੰਗਾ।
ਪ੍ਰਹਾਰੈਂ ਖਤੰਗਾ।
ਚਲਾਵੈਂ ਤੁਫੰਗਾ।
ਭਟੰ ਅੰਗ ਭੰਗਾ ॥੩੪॥
ਬਡੇ ਘਾਵ ਸੰਗਾ।
ਲਹੂ ਲਾਲ ਰੰਗਾ।
ਬਨੈਂ ਬੇਸ ਚੰਗਾ।
ਮਚ੍ਯੋ ਭੀਮ ਜੰਗਾ ॥੩੫॥

ਦੋਹਰਾ:
ਕਹਿਂ ਲਗਿ ਬਰਨੋ ਜੁੱਧ ਕੋ, ਭਯੋ ਮਹਾਂ ਘਮਸਾਨ।
ਪ੍ਰਥਮ ਤੁਫੰਗਨਿ ਤੇ ਮਰੇ, ਤੁਰਕਨਿ ਕੋ ਅਵਸਾਨ[1] ॥੩੬॥

[1]ਪਹਿਲੇ ਹੀ ਤੀਰਾਂ ਨਾਲ ਤੁਰਕਾਂ ਦੇ ਔਸਾਨ ਮਰ ਗਏ (ਹੌਂਸਲੇ ਢਿਲੇ ਪੈ ਗਏ)। [ਹਿਂ: ਔਸਾਨ = ਹੋਸ਼, ਹੌਂਸਲਾ, ਧੀਰਜ] (ਅ) ਤੁਰਕਾਂ ਦਾ ਨਾਸ਼ ਹੋ ਗਿਆ। [ਸੰਸ: ਅਵਸਾਨ = ਨਾਸ਼]

ਪਾਧੜੀ ਛੰਦ:
ਗੁਲਕਾਨਿ ਮਾਰਿ ਕਰਿ ਪ੍ਰਾਨ ਹਾਨਿ।
ਰਣ ਖੇਤ ਬਿਖੈ ਸੁਪਤੇ ਮਹਾਂਨ।
ਪੁਨ ਬਾਨ ਸੰਗ ਭਾ ਭੀਮ ਜੰਗ।
ਤਬਿ ਭਏ ਤੁਰਕ ਗਨ ਪ੍ਰਾਨ ਭੰਗਿ ॥੩੭॥

ਖਰ ਸੇਲ ਸਕਤਿ ਤੋਮਰ ਪ੍ਰਹਾਰਿ।
ਇਨ ਸਾਥ ਘਨੇ ਰਣ ਤੁਰਕ ਮਾਰਿ।
ਪੁਨਿ ਚਲੇ ਖੜਗ ਇਕ ਬਾਰਿ ਬ੍ਰਿੰਦ।
ਕਟਿ ਗਏ ਬਹੁਤ ਛਿਨ ਮੈਂ ਨਿਕੰਦਿ[1] ॥੩੮॥

[1]ਕੱਟਕੇ ਨਾਸ਼ ਹੋ ਗਏ।

ਰਣ ਖੇਤ ਦੂਰਿ ਲਗ ਭਾ ਮਹਾਨ।
ਜਹਿਂ ਕਰਹਿਂ ਜੋਗਨੀ ਸ਼੍ਰੋਨ ਪਾਨ।
ਖੱਪਰ ਭਰੰਤਿ ਬਹੁ ਬਾਰਿ ਬਾਰਿ।
ਹ੍ਵੈ ਤ੍ਰਿਪਤਿ ਬਹੁਤਿ ਲੇਤੀ ਡਕਾਰ ॥੩੯॥
ਬਹੁ ਗ੍ਰਿੱਝ ਕੰਕ ਬਾਇਸ ਪੁਕਾਰ।
ਮਨ ਭਾਇ ਖਾਇ ਆਮਿਖ ਅਹਾਰ।
ਗਨ ਮਿਲੇ ਆਨਿ ਨਿਰਭੈ ਗੁਮਾਯ[1]।
ਲਖਿ ਸੰਝ ਬੋਲਤੇ ਧੁਨਿ ਉਚਾਯ ॥੪੦॥

[1]ਗਿਦੜੀਆਂ।

ਬਹੁ ਭੂਤ ਪ੍ਰੇਤ ਨਾਚੰਤਿ ਗਾਇ।
ਹੜ ਹੜ ਹਸੰਤਿ ਮਨ ਭਾਯ ਪਾਯ[1]।
ਡਾਕਨਿ ਪਿਸ਼ਾਚ[1] ਬਹੁ ਰੁਧਿਰ ਰਾਚਿ।
ਬਹੁ ਮਾਸ ਖਾਤਿ ਰੁਚਿ ਮਾਚਿ ਮਾਚਿ[1] ॥੪੧॥

[1]ਮਨ ਭਾਂਵਦਾ (ਮਾਸ ਆਦਿਕ) ਪਾਕੇ।
[1]ਡਾਇਣਾਂ ਤੇ ਜਿੰਨ, ਭੂਤ।
[1]ਭਾਵ ਖੁਸ਼ ਹੋ ਹੋਕੇ।

ਬਿਥਰੇ ਸੁ ਪਰੇ ਬਹੁ ਰੁੰਡ ਮੁੰਡ।
ਇਕ ਗਿਰੇ ਸੂਰ ਤਨ ਖੰਡ ਖੰਡ।
ਗਨ ਤੁਪਕ, ਧਨੁਖ, ਤੋਮਰ, ਕ੍ਰਿਪਾਨ।
ਬਹੁ ਪਰੇ ਖੇਤ ਮਹਿਂ ਮੁਲ ਮਹਾਨ[1]† ॥੪੨॥

[1](ਇਸ ਤਰ੍ਹਾਂ ਦੇ) ਬੜੇ ਬੜੇ ਮੁਲ ਵਾਲੇ (ਸ਼ਸਤ੍ਰ) ਯੁੱਧ ਭੂਮਕਾ ਵਿਚ ਬਹੁਤ ਪਏ ਹਨ। †ਪਾ:-ਖੇਤ ਮਹਿਂ ਮੁਸਲਮਾਨ। ਪੁਨਾ:-ਖੇਤ ਮੁਗਲੰ ਮਹਾਨ।

ਮਰਿ ਗਏ ਬੀਰ ਜੇ ਧਰਨਿਹਾਰ[1]।
ਕੁਛ ਰਹੇ ਆਨਿ ਥੋਰੇ ਜੁਝਾਰ।
ਹਯ ਮਰੇ ਪਰੇ ਜਹਿਂ ਕਹਿਂ ਬਿਲੰਦ।
ਕੋ ਤਰਫਿ ਤਰਫਿ ਹੋਵਤਿ ਨਿਕੰਦ ॥੪੩॥

[1]ਜਿਨ੍ਹਾਂ ਨੂੰ ਧਾਰਨ ਵਾਲੇ ਸੂਰਮੇ ਮਰ ਗਏ ਹਨ।

ਜਿਨ ਜ਼ੀਨ ਰਜਤ ਅਰ ਹੇਮ ਕੇਰਿ।
ਕੋ ਬਿਚਰਤਿ ਛੂਛੇ ਹੇਰਿ ਹੇਰਿ†।
ਭਟ ਪਰੇ ਕਿਤਿਕ ਘਾਇਲ ਮਹਾਨ।
ਦਰੜੰਤਿ ਸਭਿਨਿ ਦੇ ਪ੍ਰਾਨ ਹਾਨ ॥੪੪॥

†ਪਾ:-ਕੋ ਫਿਰਤਿ ਛੂਛ ਭਜਿ ਹੇਰ ਹੇਰ।

ਕਿਸ ਕੀ ਸੰਭਾਰ ਨਹਿਂ ਕੋਇ ਲੇਤਿ।
ਬਹੁ ਮਰੇ ਅਲਪ ਰਹਿਗੇ ਸੁ ਖੇਤ।
ਤਿਸ ਕਾਲ ਮਾਰਿ ਭੀ ਕੁਛਕ ਐਸ।
ਮਰਿ ਗਏ ਤੁਰਕ ਲਖਿਯਤਿ ਨ ਕੈਸ ॥੪੫॥
ਕੁਛ ਰਹੇ ਸ਼ੇਸ਼ ਤਜਿ ਜਿਯਨਿ ਆਸਿ।
ਕਾਯਰ ਭਜੰਤਿ ਧਰਿ ਅਧਿਕ ਤ੍ਰਾਸ।
ਪਿਖਿ ਅਬਦੁਲ ਖਾਂ ਬਿਸਮਯੋ ਵਿਸ਼ੇਸ਼।
-ਕਿਮ ਮਰੀ ਸੈਨ ਰਹਿ ਅਲਪ ਸ਼ੇਸ਼- ॥੪੬॥
ਰਣ ਬਿਖੈ ਜੀਤ ਅਰੁ ਜਿਯਨਿ ਆਸ।
ਹੁਇਗੋ ਨਿਰਾਸ ਪਿਖਿ ਸਕਲ ਨਾਸ਼।
-ਅਬਿ ਮਰੌਂ ਜੰਗ ਕੇ ਸਮੁਖ ਹੋਇ।
ਕੈ ਹਤੌਂ ਗੁਰੂ ਨਿਜ ਦ੍ਰਿਸ਼ਟਿ ਜੋਇ ॥੪੭॥
ਨਹਿਂ ਖਿਰੌਂ ਦੂਰ ਅਬਿ ਲੇਉਂ ਦੇਖਿ।
ਕਿਮ ਹਤਹਿ ਸ਼ਸਤ੍ਰ ਗੁਰ ਭਾ ਵਿਸ਼ੇਖ[1]।

[1]ਗੁਰੂ ਜੋ ਵੱਡਾ (ਬਲੀ) ਹੋ ਗਿਆ ਹੈ, ਕੀਕੂੰ ਸ਼ਸਤ੍ਰ ਮਾਰਦਾ ਹੈ। (ਅ) (ਮੈਂ ਤੱਕਾਂ ਤਾਂ ਸਹੀ) ਗੁਰੂ ਸ਼ਸਤ੍ਰ ਚਲਾਵਨ ਵਿਚ ਕਿਵੇਂ ਵੱਡਾ ਹੋ ਗਿਆ ਹੈ।

ਤਿਹ ਸੰਗ ਜੁਟੋਂ ਮੈਂ ਆਪ ਜਾਇ।
ਮੋ ਲਰੇ ਬਿਨਾ ਨਹਿਂ ਕੋ ਉਪਾਇ ॥੪੮॥
ਗੁਰ ਹਾਥ ਸਾਥ ਮਰਿਹੌਂ ਲਰੰਤਿ।
ਕੈ ਲੇਉਂ ਮਾਰਿ ਰਣ ਹੋਇ ਅੰਤ-।
ਇਸ ਬਿਧਿ ਬਿਚਾਰ ਮਨ ਕਸ਼ਟ ਪਾਇ।
ਹਿਤ ਮਰਣ ਚਲਯੋ ਸੂਬਾ ਅਗਾਇ ॥੪੯॥
ਜੁਗ ਸੰਗ ਲੀਨਿ ਖੱਤ੍ਰੀ ਬਿਲੰਦ।
ਇਕ ਕਰਮਚੰਦ ਅਰੁ ਰਤਨਚੰਦ।
ਕਰਿ ਬਾਮ ਦਾਹਿਨੇ ਚੁਹਨਿ ਬੀਰ।
ਗੁਰੁ ਸਮੁਖ ਚਲਯੋ ਹ੍ਵੈ ਕੈ ਅਭੀਰ[1] ॥੫੦॥

[1]ਦਲੇਰ ਹੋਕੇ।

ਬਿਧੀ ਆਦਿ ਸਿੱਖ ਜੇ ਲਰਤਿ ਔਰ।
ਤਜਿ ਸੁਭਟ ਤੁਰਕ ਤਿਨ ਸੰਗ ਠੋਰਿ[1]।

[1]ਤਿਨ੍ਹਾਂ ਨਾਲ (ਲੜਨ ਲਈ) ਉਸ ਥਾਂ ਤੇ (ਹੋਰ) ਤੁਰਕ

ਸੂਰਮੇ ਛੱਡ ਕੇ।

ਤਹਿਂ ਤੇ ਸੁ ਟਰ੍ਯੋ ਗੁਰ ਜਾਂਹਿ ਥਾਨ।
ਪਹੁੰਚ੍ਯੋ ਨਬਾਬ ਤਹਿਂ ਤੁਰਤ ਆਨਿ
॥੫੧॥
ਬਹੁ ਰਿਦੇ ਧਾਰਿ ਗੁਰੁ ਪਿਖਨਿ ਚਾਹਿ।
-ਮਰਿ ਰਹੌਂ ਕਿ ਮਾਰੋਂ ਜੰਗ ਮਾਂਹਿ।
ਨਿਜ ਬਲ ਦਿਖਾਇ, ਤਿਹ ਦੇਖਿ ਲੇਉਂ।
ਕਰਿ ਹੌਂ ਨਿਬੇਰ ਗੁਰ ਮਾਰਿ ਦੇਉਂ-
॥੫੨॥

ਦੋਹਰਾ:

ਇਸ ਬਿਧਿ ਠਟਿ ਕਰਿ ਆਇਗੋ
ਜਹਿਂ ਥਿਤ ਗੁਰ ਭਗਵਾਨ।
ਪਿਖਿਨਿ ਪਰਸਪਰ ਹੋਤਿ ਭਾ
ਲਰਿਬੇ ਚੌਂਪ ਮਹਾਨ ॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਸੁਭਟਨ' ਪ੍ਰਸੰਗ ਬਰਨਨੰ ਨਾਮ ਏਕ ਚੱਤਵਾਰਿੰਸਤੀ ਅੰਸੂ ॥੪੧॥

## ੪੨. [ਸੂਬੇ ਤੇ ਖੱਤ੍ਰੀਆਂ ਦਾ ਗੁਰੂ ਜੀ ਨੂੰ ਵੰਗਾਰਨਾ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਸਨਮੁਖ ਭਯੋ ਨਬਾਬ ਜਬਿ, ਬਹੁ ਸੈਨਾ ਮਰਿਵਾਇ।
ਦ੍ਰਿਸ਼ਟਿ ਪਰਸਪਰ ਪ੍ਰੇਰਿ ਤਬਿ, ਪਿਖੇ ਰੂਪ ਦ੍ਰਿਗ ਲਾਇ ॥੧॥

ਚੌਪਈ:

ਕਰ ਧਨੁ, ਕਟ ਇਖਧੀ[1] ਸ਼ਮਸ਼ੇਰ[2]।
ਸਿਪਰ ਸਹਤ ਸ਼੍ਰੀ ਗੁਰ ਸਮ ਸ਼ੇਰ।
ਬਡੇ ਪ੍ਰਤਾਪਵੰਤਿ ਪਿਖਿ ਕਰਿ ਕੈ।
ਹਤਨਿ ਹੇਤ ਗਨ ਜਤਨ ਸਿਮਰਿ ਕੈ ॥੨॥

[1]ਹੱਥ ਵਿਚ ਧਨੁਖ, ਲੱਕ ਵਿਚ ਭੱਥਾ [ਸੰ: ਇਖ਼ੁਧੀ]। [2]ਤਲਵਾਰ।

ਤੁਰੰਗ ਨਚਾਵਤਿ ਜੁਤਿ ਗਜਗਾਹਨਿ[1]।
ਸਿੱਖਨਿ ਕੋ ਚਾਹਤਿ ਅਵਿਗਾਹਨਿ[1]।
ਚਾਂਪ ਹਾਥ ਮਹਿਂ ਤੀਰ ਨਿਕਾਰਤਿ।
ਐਂਚਿ ਕਾਨ ਲਗਿ ਬਲ ਕਰਿ ਮਾਰਤਿ ॥੩॥

[1]ਦੇਖੋ ਇਸੇ ਰਾਸ ਦਾ ਅੰਸੂ ੩੯ ਅੰਕ ੩੫ ਦੀ ਪਹਿਲੀ ਸਤਰ ਦਾ ਪ੍ਰਯਾਯ।
[1]ਹਲ ਚਲ ਪਾ ਦੇਣੀ। (ਅ) ਭਾਵ, ਸਿੱਖਾਂ ਨੂੰ ਲੰਘ ਕੇ ਸਤਿਗੁਰੂ ਜੀ ਪਾਸ ਜਾਵਣਾ ਚਾਹੁੰਦਾ ਹੈ।

ਕੰਚਨਿ ਕੇਰ ਬਿਭੂਖਨ ਅੰਗ।
ਜਬਰ ਜਵਾਹਰਿ ਜਰਤੀ ਸੰਗ।
ਬਲੀ ਚਪਲ ਬਡ ਮੋਲ ਤੁਰੰਗ।
ਠਹਿਰਤਿ ਨਹਿਂ ਥਰਕਤਿ ਬਿਚ ਜੰਗ[1] ॥੪॥

[1]ਟਿਕਦਾ ਨਹੀਂ ਤੇ ਥਰਕਦਾ ਰਹਿੰਦਾ ਹੈ ਭਾਵ ਦਾਉ ਘਾਉ ਤੋਂ ਬਚਣ ਲਈ ਇਧਰ ਉਧਰ ਹੁੰਦਾ ਰਹਿੰਦਾ ਹੈ।

ਤਿਮ ਦੋਨਹੁ ਖੱਤ੍ਰੀ ਚਲਿ ਆਏ।
ਗੁਰੁ ਕੋ ਹੇਰਿ ਰਿਦੇ ਤਪਤਾਏ।
ਤਿਨਹੁ ਬਿਲੋਕਤਿ ਸਤਿਗੁਰ ਬੋਲੇ।
'ਅਬਹਿ ਕਾਲ, ਪਲਟਾ ਪਿਤ ਕੋ ਲੇ[1] ॥੫॥

[1]ਹੁਣ ਸਮਾਂ ਹੈ ਪਿਤਾ ਦਾ ਬਦਲਾ ਲੈ ਲੈ।

ਕਿਮ ਕਾਇਰ ਬਨਿ ਸਮੁਖ ਨ ਆਵਹੁ?
ਰਚਿ ਉਪਾਧਿ ਬਡਿ ਤੁਰਕ ਹਨਾਵਹੁ।
ਬੈਹਿ ਕਚਹਿਰੀ ਬਾਤਿ ਬਨੈ ਹੈਂ।

-ਪਿਤ ਪਲਟਾ ਗੁਰੁ ਤੇ ਹਮ ਲੈਹੈਂ- ॥੬॥
ਤੁਮ ਕਹਿਬੋ ਕਹੁ ਮਹਿਦ ਧਿਕਾਰੂ।
ਨਹਿਂ ਢਿਗ ਹੋਵਤਿ ਜੰਗ ਮਝਾਰੂ[1]।'
ਸੁਨਿ ਕਰਿ ਜਰੇ, ਜਰੇ ਨਹਿਂ ਬੈਨ।
ਰਿਸ ਤੇ ਕਰੇ ਲਾਲ ਜੁਗ ਨੈਨ ॥੭॥
ਦੋਨਹੁਂ ਖੱਤਰੀ ਸਹਤ ਨਬਾਬ।
ਚੰਚਲ ਕਰੇ ਤੁਰੰਗ ਸ਼ਤਾਬ।
ਢੁਕੇ ਨਿਕਟਿ ਗੁਰੁ ਚਾਹਸਿ ਮਾਰਾ।
ਚਾਂਪਨ ਮਹਿਂ ਕਰਿ ਬਾਨ ਸੰਚਾਰਾ[1]† ॥੮॥
ਐਂਚਿ ਐਂਚਿ ਤੀਨਹੁਂ ਬਲ ਪੀਨ।
ਸਤਿਗੁਰ ਸਨਮੁਖ ਛੋਰਨਿ ਕੀਨਿ।
ਸ੍ਰੀ ਹਰਿਗੋਵਿੰਦ ਹਯ ਚਪਲਾਵੈਂ।
ਇਤ ਉਤ ਫੇਰਤਿ ਅੰਗ ਬਚਾਵੈਂ ॥੯॥
ਅਪਨੋ ਧਨੁਖ ਕਠੋਰ ਸੰਭਾਰਾ।
ਖਰ ਖਪਰਾ ਧਰਿ ਗੁਨ ਸੰਚਾਰਾ[1]।
ਤਾਨ ਕਾਨ ਲਗਿ ਮਾਰਸਿ ਬਾਨਾ।
ਗਯੋ ਬੇਗ ਜੁਤਿ[1] ਸਰਪ ਸਮਾਨਾ ॥੧੦॥
ਰਤਨਚੰਦ ਕੋ ਤਾਕਿ ਚਲਾਵਾ।
ਸੋ ਹਲਿ ਗਯੋ ਤੁਰੰਗ ਕੋ ਘਾਵਾ।
ਉਛਰਤਿ ਕੀ ਛਾਤੀ ਬਿਧਿ ਗਇਊ।
ਪਾਛਲ ਦਿਸ਼ਾ ਪਾਰ ਸਰ ਭਇਊ[1] ॥੧੧॥
ਗਿਰਜੋ ਉਥਲ ਅਸੁ ਹੇਰਤਿ ਖਰੇ।
ਖਾਨ ਬਾਨ ਕੀ ਸਿਫਤੀ ਕਰੇ[1]।
'ਮੋ ਸਰ ਕੀ ਏਤੀ ਨਹਿਂ ਮਾਰਿ।
ਪਰਜੋ ਪਾਰ ਹਯ ਕੋ ਧਰਿ ਡਾਰਿ' ॥੧੨॥
ਰਤਨਚੰਦ ਗਿਰ ਪਰਜੋ ਸੰਭਾਰਾ।
ਕਰਮਚੰਦ ਤਬਿ ਭਯੋ ਅਗਾਰਾ।
ਹਤਜੋ ਤੀਰ ਗੁਰੁ ਕੇ ਹਯ ਲਾਗਾ।
ਘਾਵ ਗ੍ਰੀਵ ਮਹਿਂ ਗਿਰਜੋ ਨ ਆਗਾ[1]

[1]ਕਿਉਂਕਿ) ਜੰਗ ਵਿਚ ਤਾਂ ਨੇੜੇ ਨਹੀਂ ਢੁਕਦੇ ਹੋ।

[1]ਮੇਲਕੇ। †ਪਾ:-ਸੰਭਾਰਾ।

[1]ਚਿੱਲੇ ਵਿਚ ਜੋੜਿਆ।

[1]ਵੇਗ ਨਾਲ।

[1]ਘੋੜੇ ਦੀ) ਛਾਤੀ ਵਿੰਨ੍ਹਕੇ ਪਿਛਲੇ ਪਾਸਿਓਂ ਜਾ ਨਿਕਲਿਆ।

[1]ਅਬਦੁਲ) ਖਾਂ (ਗੁਰੂ ਜੀ ਦੇ ਚਲਾਏ) ਬਾਣ ਦੀ ਸਿਫਤ ਕਰਨ ਲੱਗ ਪਿਆ ਕਿ....।

[1]ਘੋੜੇ ਦੀ ਗਿੱਚੀ ਦੇ ਅੱਗੇ ਜ਼ਖਮ ਤਾਂ ਹੋ ਗਿਆ, ਪਰ

॥੧੩॥
ਐਂਚਿ ਗੁਰੂ ਨੇ ਤੀਰ ਨਿਕਾਰਾ।
ਹਯ ਛੇਰ੍ਯੋ ਜਿਸ ਮਹਿਂ ਬਲ ਭਾਰਾ।
ਪ੍ਰਥਮ ਸਮਾਨ ਉਠ੍ਯੋ ਕਰਿ ਛਾਲ।
ਜਾਤਿ ਗ੍ਰੀਵ ਤੇ ਰੁਧਰ ਬਿਸਾਲ ॥੧੪॥
ਸਤਿਗੁਰ ਕੇ ਰਿਸਿ ਉਪਜੀ ਮਹਾਂ।
ਨਿਜ ਹਾਵਨ ਕੇ ਸ਼੍ਰੋਣਤ ਲਹਾ।
ਧਨੁਖ ਸਿਕੰਧ ਧਰ੍ਯੋ ਤਿਸ ਕਾਲਾ।
ਐਂਚ੍ਯੋ ਤੂਰਨ ਖੜਗ ਕਰਾਲਾ ॥੧੫॥
ਦੜਬੜਾਇ ਘੋਰਾ ਤਬਿ ਛੇਰਾ।
ਕਰਮਚੰਦ ਕੋ ਤਤਛਿਨ ਘੇਰਾ।
ਦਾਰੁਨ ਗੁਰੁ ਸਰੂਪ ਜਬਿ ਹੇਰਾ।
ਜੀਵਨ ਤੇ ਨਿਰਾਸ ਤਿਸ ਬੇਰਾ ॥੧੬॥
ਪ੍ਰੇਰਿ ਤੁਰੰਗ ਸਿਪਰ ਗਹਿ ਹਾਥ।
ਖੈਂਚ੍ਯੋ ਖੜਗ ਕੋਪ ਕੇ ਸਾਥ।
ਗੁਰੁ ਨੇ ਫਿਰ ਚੌਗਿਰਦ ਦਬਾਯੋ।
ਜਾਨ੍ਯੋ ਤਬੈ ਕਾਲ ਨਿਯਰਾਯੋ† ॥੧੭॥
ਰਤਨਚੰਦ ਅਰੁ ਬਲੀ ਨਬਾਬ।
ਕੀਨਸਿ ਤਿਨ ਤੇ ਪ੍ਰਿਥਕ ਸ਼ਿਤਾਬ[1]।
ਬਲਿ ਕਰਿ ਗੁਰ ਕੇ ਖੜਗ ਪ੍ਰਹਾਰਾ।
ਕਰੀ ਸਿਪਰ ਆਗੈ ਤਿਸ ਬਾਰਾ ॥੧੮॥
ਜਬਹਿ ਵਾਰ ਤੇ ਅੰਗ ਬਚਾਵਾ।
ਤਬਿ ਤੁਰੰਗ ਸਿਰ ਕਾਟਿ ਗਿਰਾਵਾ।
ਗਿਰ ਕਰਿ ਕਰਮ ਚੰਦ ਹੁਇ ਖਰ੍ਯੋ।
ਰਤਨਚੰਦ ਢਿਗ ਆਵਨਿ ਕਰ੍ਯੋ ॥੧੯॥
ਦੋਨਹੁ ਬਿਨ ਹਯ ਤੇ ਹੁਇ ਖਰੇ।
ਪਿਖਿ ਨਬਾਬ ਆਯਹੁ ਰਿਸਿ ਧਰੇ।
ਤੀਨਹੁੰ ਤੀਰ ਚਲਾਵਤਿ ਆਗੇ।
ਗੁਰੁ ਤੁਰੰਗ ਕੈ ਬਹੁਤੇ ਲਾਗੇ ॥੨੦॥
ਅੰਗ ਅੰਗ ਬੀਧ੍ਯੋ ਜਿਸ ਕੇਰਾ।
ਰਿਸਿ ਧਰਿ ਗੁਰੁ ਨਬਾਬ ਕੋ ਹੇਰਾ।

ਘੋੜਾ ਢੱਠਾ ਨਾ।

†ਪਾ:-ਮਾਰਿ ਮਾਰਿ ਐਸੇ ਕਹਿ ਆਯੋ। ਗੁਰ ਨੇ ਫਿਰ ਚੌਗਿਰਦ ਦਬਾਯੋ।

[1]ਰਤਨ ਚੰਦ ਤੇ ਨਬਾਬ) ਤੋਂ ਛੇਤੀ ਨਾਲ (ਉਸਨੂੰ) ਨਿਖੇੜ ਲਿਆ।

ਖਰ ਖਪਰਾ ਧਨੁ ਐਂਚ ਚਲਾਯੋ।
ਗਯੋ ਬੇਗ ਤੇ ਜਨੁ ਅਹਿ ਪਾਯੋ ॥੨੧॥
ਬਿਚਰਤਿ ਸੂਬੇ ਕੋ ਹਯ ਭਾਰਾ।
ਲਗ੍ਯੋ ਜਾਇ ਤਿਹ ਭਾਲ ਮਝਾਰਾ।
ਦੜ ਅਵਿਨਿ ਪਰ ਗਿਰ੍ਯੋ ਤੁਰੰਗ।
ਖਰੋ ਨਬਾਬ ਸੰਭਾਰ੍ਯੋ ਅੰਗ ॥੨੨॥
ਤਬਿ ਤੀਨਹੁਂ ਕੇ ਰਿਸਿ ਬਹੁ ਛਾਈ।
ਚਹਤਿ -ਗੁਰੂ ਕੇ ਹਯ ਦੇਂ ਘਾਈ-।
ਜੋਰਿ ਜੋਰਿ ਤੀਨਹੁਂ ਸਰ ਮਾਰੇ।
ਬੀਧੇ ਅੰਗ ਤੁਰੰਗਮ ਸਾਰੇ ॥੨੩॥
ਤਬਿ ਤੀਨਹੁਂ ਤੇ ਛੁਟਿ ਕਰਿ ਤੀਰ।
ਲਗੇ ਭਾਲ ਹਯ ਕੇ ਬਢਿ[1] ਪੀਰ।
ਗਿਰਿ ਧਰਨੀ ਪਰ ਸੁਰਗ ਸਿਧਾਰਾ।
ਗੁਰੁ ਤਰ ਰਹ੍ਯੋ ਭਾਗ ਜਿਸ ਭਾਰਾ ॥੨੪॥

[1]ਵਧੀ।

ਸ਼੍ਰੀ ਹਰਿਗੋਵਿੰਦ ਬਡਿ ਬਲ ਜੋਧਾ।
ਪਦ ਕੇ ਭਾਰ ਖਰੋ ਉਰ ਕ੍ਰੋਧਾ।
ਮਨੋ ਦਾਹਬੇ ਜਗਤ ਅਸ਼ੇਖ[1]।
ਬਨ੍ਯੋ ਰੁੱਦ੍ਰ ਕੋ ਰੁੱਦ੍ਰਹਿ ਬੇਖ[1] ॥੨੫॥

[1]ਸਾੜਨੇ ਲਈ ਸਾਰੇ ਜਗਤ ਨੂੰ।

[1]ਰੁੱਦ੍ਰ ਦਾ ਭਜਾਨਕ ਰੂਪ ਬਣ ਗਿਆ ਹੈ।

ਬਿਧੀਚੰਦ ਆਦਿਕ ਭਟ ਭਾਰੇ।
ਲਰਤਿ ਤੁਰਕ ਕੁਛ ਅੰਤਰ ਧਾਰੇ[1]।
ਲਖ੍ਯੋ ਨ, ਗੁਰੁ ਕੋ ਹਯ ਮਰਿ ਗਯੋ।
ਰੁਕੇ ਤਿਸੀ ਦਿਸ਼ਿ ਰਣ ਬਹੁ ਕਿਯੋ ॥੨੬॥

[1]ਤੁਰਕਾਂ ਨਾਲ ਲੜਦੇ ਸਨ (ਗੁਰੂ ਜੀ ਤੋਂ) ਕੁਛ ਫਰਕ ਤੇ।

ਕੁਛਕ ਤਿਮਰ ਜਗ ਪਸਰਨਿ ਲਾਗ੍ਯੋ।
ਅਥ੍ਯੋ ਸੂਰ, ਸੂਰਨਿ ਰਿਸਿ ਜਾਗ੍ਯੋ।
ਉਤ ਨਵਾਬ ਜੁਤਿ ਚਾਹਤਿ ਸਾਰੇ।
-ਨਿਸ ਤੇ ਪ੍ਰਥਮ ਲੇਹਿਂ ਗੁਰੁ ਮਾਰੇ- ॥੨੭॥
ਇਤ ਸਤਿਗੁਰੁ ਉਰ ਇਹ ਅਭਿਲਾਸ਼ਾ।
-ਪ੍ਰਥਮ ਤਿਮਰ ਤੇ ਰਿਪੁਨਿ ਬਿਨਾਸ਼ਾ।
ਹਤਿ ਕੈ ਸ਼ੱਤ੍ਰੁ ਚਿੰਤ ਕੋ ਖੋਇ।

ਰੈਨ ਬਿਖੈ ਸੁਖ ਸੋਂ ਪੁਨ ਸੋਇੰ- ॥੨੮॥
ਦੁਨਹਨਿ ਕੀ ਸੈਨਾਂ ਉਤਿ ਲਰੈ।
ਸ਼ਸਤ੍ਰ ਪ੍ਰਹਾਰਤਿ ਮਾਰਤਿ ਮਰੈਂ।
ਇਤ ਸੈਨਾ ਕੇ ਮੁਖਿ ਸਿਰਦਾਰ।
ਮਾਚਜੋ ਜੰਗ ਮਹਾਂ ਬਿਕਰਾਰ ॥੨੯॥
ਤਬਿ ਤੀਨਹੁੰ ਨੇ ਰਿਦੇ ਬਿਚਾਰੇ।
ਮਿਲਿ ਆਪਸ ਮਹਿਂ ਬਾਕ ਉਚਾਰੇ।
'ਕਰਨੀ ਬਿਲਮ ਨ ਆਛੀ ਹਮੈਂ।
ਗੁਰੁ ਇਕ, ਹਮ ਤੀਨਹੁੰ ਇਹ ਸਮੈਂ ॥੩੦॥
ਕਰਹੁ ਨੇਰ ਕੋ ਖੜਗ ਪ੍ਰਹਾਰਹੁ।
ਗੁਰ ਕੇ ਅੰਗ ਤੁਰਤ ਕਟਿ ਡਾਰਹੁ।
ਨਾਂਹਿਤ ਘੇਰ ਗਹਹੁ ਗੁਰੁ ਜੀਵਤਿ।
ਤਬਿ ਮੁਰਾਦ ਪੂਰਨਿ ਤੁਮ ਥੀਵਤਿ' ॥੩੧॥
ਰਤਨ ਚੰਦ ਤੇ ਸੁਨਿ ਇਮ ਕਾਨ।
ਗਮਨਜੋਂ ਸੂਬਾ ਬਨਿ ਸਵਧਾਨ।
ਦੋਨਹੁੰ ਖੱਤ੍ਰੀ ਲੇ ਨਿਜ ਸਾਥ।
ਭਏ ਅੱਗ੍ਰ ਗਹਿ ਢਾਲਨਿ ਹਾਥ ॥੩੨॥
ਨਿਕਟਿ ਆਨਿ ਗੁਰੁ ਕੋ ਬੰਗਾਰਜੋ।
'ਤੈਂ ਬਹੁ ਲਸ਼ਕਰ ਤੁਰਕਨਿ ਮਾਰਜੋ।
ਪ੍ਰਥਮ ਛਿਨਾਇ ਬਾਜ਼ ਕੋ ਆਨਾ।
ਨਹੀਂ ਸ਼ਾਹੁ ਤੇ ਡਰ ਉਰ ਮਾਨਾ ॥੩੩॥
ਅਬਿ ਭੀ ਨਿਰਭੈ ਕਾਰਜ ਕੀਨਾ।
ਕਰਜੋ ਜੁੱਧ ਕੁਛ ਬਲ ਨਹਿਂ ਚੀਨਾ[1]।
ਘਨੇ ਸੁਭਟ ਕੇ ਪ੍ਰਾਨ ਬਿਦਾਰੇ।
ਅਬਿ ਆਯੋ ਹੈਂ ਅੱਗ੍ਰ ਹਮਾਰੇ ॥੩੪॥
ਲੇ ਸਭਿ ਕੋ ਪਲਟਾ ਤੁਵ ਮਾਰਿ।
ਤਬਿ ਸੁਪਤਹਿਂਗੇ ਲਾਤ ਪਸਾਰਿ।'
ਸੁਨਿ ਕਰਿ ਬੋਲੇ ਸਤਿਗੁਰੁ ਸਾਚੇ।
'ਅਰੇ ਮੂਢ! ਕਜਾ ਕਹਿਂ? ਮਤਿ ਕਾਚੇ! ॥੩੫॥

[1] ਨਹੀਂ ਦੇਖਿਆ (ਸਾਡਾ) ਬਲ।

ਪ੍ਰਥਮ ਮਰੇ ਤਿਨ ਪਲਟਾ ਲੇਤਿ।
ਅਬਿ ਤੂੰ ਮਰਿ ਜੈਹੈਂ ਰਣ ਖੇਤਿ।
ਕੋ ਪਲਟਾ ਲੈ ਹੈ ਪੁਨ ਤੇਰੇ?
ਦ੍ਵੈ ਸੁਤ ਸੋ ਮਰਿਵਾਇ ਅਗੇਰੇ ॥੩੬॥
ਜਿਸ ਮਗ ਮਹਿਂ ਅਗਲੇ ਚਲਿ ਗਏ।
ਸੋ ਨਹਿਂ ਬੰਦ ਭਯੋ, ਪ੍ਰਗਟਏ[1]। [1]ਖੁਲ੍ਹਾ ਪਿਆ ਹੈ।
ਤੁਰਕਨਿ ਜਰ੍ਹਾਂ ਉਖੇਰਨਹਾਰ।
ਮੁਝ ਕੋ ਜਾਨੋ ਬਲੀ ਉਦਾਰ ॥੩੭॥
ਤੁਮ ਤੀਨੋਂ, ਮੈਂ ਏਕਲ ਖਰੋ।
ਲਰੋ ਮਰੋ ਕੁਛ ਤ੍ਰਾਸ ਨ ਕਰੋ।
ਅਬਿ ਇਹ ਜੁੱਧ ਮੂਲ ਉਪਜਾਯੋ[1]। [1]ਇਹ ਮੁੱਢ ਜੁੱਧ ਹੈ (ਹੋਰ ਜੁੱਧ ਅੱਗੇ ਵੱਧ ਵੱਧਕੇ ਹੋਣੇ ਹਨ)।
ਸਨੇ ਸਨੇ ਜਗ ਮੈਂ ਵਧਿ ਜਾਯੋ ॥੩੮॥
ਹਮਰੇ ਸਿੱਖ ਸਦਾ ਬਲ ਸੰਗ।
ਤੁਰਕਨਿ ਸਾਥ ਕਰਹਿਂ ਬਡ ਜੰਗ।
ਛੀਨਹਿਂ ਰਾਜ ਤੇਜ ਹਮ ਸਾਰੇ।
ਕਹਾਂ ਬਾਜ ਕੀ ਬਾਤ ਉਚਾਰੇ' ॥੩੯॥
ਅਬਦੁਲ ਖਾਨ ਦਿਖਾਵਨਿ ਹੇਤੁ।
ਕਰਮਚੰਦ ਹੁਇ ਸਨਮੁਖ ਖੇਤ।
ਢਾਲ ਖੜਗ ਦੋਨਹੁਂ ਕਰ ਧਾਰੇ।
ਫਾਂਧਿ ਚਰਨ ਸੋਂ ਗੁਰੁ ਲਲਕਾਰੇ ॥੪੦॥
'ਬਨਿ ਸੁਚੇਤ ਅਬਿ ਮੈਂ ਤੁਜ ਮਾਰੋਂ।
ਪਿਤ ਹਤਿ ਕੋ ਰਿਣ ਸਕਲ ਉਤਾਰੋਂ।
ਚੰਦੂ ਕੋ ਸੁਤ ਮੋ ਕਹੁ[1] ਜਾਨ। [1]ਮੈਨੂੰ।
ਪਿਤ ਪਲਟੇ ਹਿਤ ਤੁਮ ਕਿਯ ਹਾਨਿ[1] ॥੪੧॥ [1]ਆਪਣੇ) ਪਿਤਾ ਦੇ ਬਦਲੇ ਲਈ ਤੁਸਾਂ (ਮੇਰਾ ਪਿਤਾ) ਮਾਰਿਆ ਸੀ।
ਤੈਸੀ ਬਨੀ ਬਾਤ ਮੁਹਿ ਆਇ।
ਐਸੇ ਸਮੋਂ ਨਹੀਂ ਕਬਿ ਪਾਇ।
ਕਰਤਿ ਪ੍ਰਤੀਖਨਿ ਪ੍ਰਾਪਤਿ ਹੋਵਾ।'
ਇਮ ਕਹਿ ਉਛਰਤਿ ਕੋ ਗਰ ਜੋਵਾ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਜੰਗ ਪ੍ਰਸੰਗ' ਬਰਨਨੰ ਨਾਮ ਦੋਇ ਚੱਤਵਾਰਿੰਸਤੀ ਅੰਸੂ ॥੪੨॥

## ੪੩. [ਅਬਦੁਲਖਾਂ ਆਦਿ ਮਾਰੇ ਗਏ। ਜੰਗ ਫਤਹ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:
ਜਬਹਿ ਚੰਦੂ ਨੰਦਨ ਭਯੋ, ਗੁਰ ਕੇ ਸਨਮੁਖ ਆਇ।
ਰਤਨ ਚੰਦ ਸੂਬਾ ਦੁਊ, ਆਏ ਤਿਸ ਪਿਛਵਾਇ ॥੧॥

ਚੌਪਈ:
ਖੜਗ ਉਭਾਰਿ ਗੁਰੂ ਪਰ ਆਯੋ।
ਕਰਿ ਬਾਹੁਨ ਬਲ ਤਬਹਿ ਚਲਾਯੋ।
ਸਿਰ ਪਰ ਆਵਤਿ ਵਾਰ ਨਿਹਾਰਾ।
ਸਤਿਗੁਰ ਢਾਲਾ ਤੁਰਤ ਸੰਭਾਰਾ ॥੨॥
ਲਿਯੋ ਵਾਰ ਤਿਹ ਰੋਕ੍ਯੋ ਆਗਾ[1]।
ਫੂਲਨਿ ਲਾਗਿ ਚਿਣਗ ਗਨ ਜਾਗਾ[1]।
ਪੁਨ ਸਤਿਗੁਰੁ ਕੁਛ ਫਾਂਦਨ ਕਰਿ ਕੈ।
ਬਾਮ ਹਾਥ ਤੇ ਬਲ ਸੰਭਰਿ ਕੈ ॥੩॥
ਦੂਸਰ ਵਾਰ ਪ੍ਰਹਾਰਤਿ ਜਾਨਾ।
ਹਤੀ ਬਦਨ ਪਰ ਸਿਪਰ ਮਹਾਨਾ।
ਗਿਰ੍ਯੋ ਧਰਾ ਪਰ ਮੁਰਛਾ ਪਾਈ।
ਕੋ ਸਹਿ ਸਕਹਿ, ਥਿਰਹਿ ਅਗੁਵਾਈ[1] ॥੪॥
ਰਤਨ ਚੰਦ ਦਿਢ ਦੂਜੀ ਓਰ।
ਖੜਗ ਉਭਾਰਿ ਆਇ ਕਰਿ ਜੋਰ।
ਨਟ ਜਿਮ ਫਾਂਦਤਿ ਆਨਿ ਚਲਾਯੋ।
ਗੁਰੁ ਟਰਿ ਬਾਏਂ ਵਾਰ ਬਚਾਯੋ ॥੫॥
ਊਪਰ ਕੋ ਉਛਰਤਿ ਪੁਨ ਆਵਾ।
ਦੁਤਿਯ ਵਾਰ ਕੋ ਚਹਤਿ ਚਲਾਵਾ।
ਤਾਵਤ ਸ਼ੀਘ੍ਰ ਧਾਰ[1] ਗੁਰ ਸਾਚਾ।
ਕਾਢ ਕਮਰ ਤੇ ਹਤਿਸਿ ਤਮਾਚਾ ॥੬॥
ਕਿਸੂ ਵਿਲਾਇਤ ਤੇ ਸਿਖ ਲ੍ਯਾਯੋ।
ਬਚਹਿ ਨ ਕ੍ਯੋਂ ਹੂੰ ਜਿਹ ਨਰ ਖਾਯੋ।
ਰਤਨ ਚੰਦ ਕੇ ਲਾਗਸਿ ਛਾਤੀ।

[1]ਵਾਰ ਦਾ ਅੱਗਾ।
[1]ਢਾਲ ਦਿਆਂ ਫੁੱਲਾਂ ਨੂੰ ਲੱਗਕੇ ਚਿਣਗਾਂ ਨਿਕਲੀਆਂ।
[1]ਅੱਗੇ ਠਹਿਰਕੇ।
[1]ਛੇਤੀ ਕਰਕੇ।

ਉਛਰਤਿ ਊਚੋ ਅਵਨਿ ਪਪਾਤੀ[1] ॥੭॥

[1]ਉੱਚਾ ਉੱਛਲਦਾ ਧਰਤੀ ਤੇ ਡਿੱਗ ਪਿਆ।

ਉਗਲਤਿ ਸ਼੍ਰੋਣਤ ਬਤਨ ਪਸਾਰੇ।
ਪ੍ਰਾਣ ਗਏ, ਨਹਿਂ ਹਾਇ ਉਚਾਰੇ।
ਅਬਦੁਲਖਾਨ ਵਿਲੋਕਤਿ ਕ੍ਰੋਧਾ।
ਜਾਨ੍ਯੋ ਰਿਦੇ -ਗੁਰੂ ਬਡਿ ਜੋਧਾ- ॥੮॥
ਫਾਂਦਤਿ ਲਲਕਾਰਤਿ ਮੁਖ ਬੋਲਾ।
'ਖਰੇ ਰਹੋ, ਨਹਿਂ ਕੀਜਹਿ ਓਲਾ[1]।'

[1]ਕੋਈ ਓਟ ਨਾ ਕਰ ਲੈਣੀ।

ਕਹੇ ਤਾਂਹਿ ਕੇ ਸਿਪਰ ਜਿ ਹਾਥ।
ਪਾਇ ਸਿਕੰਧ ਸ਼ੀਘ੍ਰਤਾ ਸਾਥ ॥੯॥
ਨਾਂਗੋ ਖੜਗ ਗਹੇ ਗੁਰੁ ਫਿਰੈਂ।
ਇਤ ਉਤ ਦਾਵ ਤਾਕਬੋ ਕਰੈਂ।
ਪੁਨ ਗੋ ਮੂਤ੍ਰਾਕਾਰ ਫਿਰੰਤੇ[1]।

[1]ਬਲਦ ਮੂਤਨੀ WW ਵਾਂਗ ਫਿਰਦੇ ਹਨ।

ਸਮੁਖ ਪਰਾ ਮੁਖ ਕਬਿ ਬਿਚਰੰਤੇ[1] ॥੧੦॥

[1]ਕਦੇ ਸਾਹਮਣੇ ਕਦੇ ਪੂਰਾ (ਟੇਢਾ) ਮੂੰਹ ਕਰਕੇ ਵਿਚਰਦੇ ਹਨ।

ਪਟੇਬਾਜ਼ ਬਿੱਦਜਾ ਅੱਭ੍ਯਾਸ।
ਅਬਦੁਲ ਖਾਂ ਬਹੁ ਕਰਤਿ ਉਪਾਸ[1]।

[1]ਅਬਦੁਲ ਖਾਂ ਪਟੇਬਾਜ਼ੀ ਦੀ ਵਿੱਦਯਾ ਦਾ ਅੱਭ੍ਯਾਸ ਤੇ (ਉਪਾਸ =) ਤੀਰੰਦਾਜ਼ੀ ਦਾ ਅੱਭ੍ਯਾਸ ਬਹੁਤ ਕਰਦਾ ਰਿਹਾ ਸੀ (ਪਹਿਲੀ ਉਮਰੇ)। [ਸੰਸ: ਉਪਾਸਨ = ਤੀਰਅੰਦਾਜ਼ੀ]

ਜਿਮ ਗੁਰੁ ਕਰਤਿ ਖਾਨ ਤਿਮ ਕਰੈ।
ਖਾਨ ਕਰਤਿ ਜਿਮ ਗੁਰੁ ਤਿਮ ਫਿਰੈਂ ॥੧੧॥
ਦੁਊ ਚਹਤਿ ਹੈਂ ਵਾਰ ਚਲਾਯੋ।
ਜੈ ਹੋਵਨਿ ਦੋਨਹੁ ਮਨ ਭਾਯੋ।
ਸੈਨਾਂ ਦੋਨਹੁਂ ਕੇ ਮੁਖਿ ਅਹੈਂ[1]।

[1]ਮੁਖੀਏ ਹਨ।

ਦੋਨਹੁਂ ਦਾਵ ਖੜਗ ਨਿਰਬਹੈਂ ॥੧੨॥
ਓਟ ਸਿਪਰ ਕੀ ਦੋਨਹੁਂ ਤ੍ਯਾਗੀ।
ਦੋਨਹੁਂ ਬੀਰ ਬੀਰ ਰਸ ਪਾਗੀ।
ਦੋਨਹੁਂ ਸ਼ਸਤ੍ਰਨਿ ਬਿੱਦਜਾ ਕਰਤਾ।
ਲਰਨ ਹਟਨਿ ਕੇ ਦੋਨਹੁਂ ਭਰਤਾ[1] ॥੧੩॥

[1]ਪ੍ਰਬੀਨ [ਸੰਸ: ਭਰਤ: = ਨਾਟਕ ਕਰਤਾ](ਅ) ਮਾਲਕ ਹਨ। [ਸੰਸ: ਭਰ੍ਤ੍ਰੀ = ਮਾਲਕ]

ਦੋਨਹੁਂ ਬੰਕੇ ਬੀਰ ਜੁਝਾਰੇ।
ਦੋਨਹੁਂ ਅਰੇ ਮਰਨਿ ਕੈ ਮਾਰੇ[1]।

[1]ਮਰਨ ਯਾ ਮਾਰਨ ਲਈ।

ਦੋਨਹੁਂ ਕੇ ਬਹੁ ਭਾ ਉਤਸਾਹੂ।
ਦੋਨਹੁਂ ਅਰਣ ਬਰਣ ਰਨ ਮਾਂਹੂ ॥੧੪॥
ਦੋਨਹੁਂ ਕਰਹਿਂ ਵਾਰ ਕੋ ਨਾਨਾ।
ਦੋਨਹੁਂ ਧਰਹਿਂ ਆਵਨੋ ਜਾਨਾ[1]।

[1]ਵਧਣਾ ਤੇ ਹਟਣਾ।

ਗੁਰ ਕੋ ਰਣ ਲਖਿ ਸੁਰ ਸਮੁਦਾਏ।
ਉਤਲਾਵਤਿ ਅਵਿਲੋਕਨਿ ਆਏ ॥੧੫॥
ਥਿਰੇ ਗਗਨ ਮਹਿਂ ਹੇਰਤਿ ਜੁੱਧਾ।
ਦੋਨਹੁਂ ਬੀਰ ਭਰੇ ਉਰ ਕ੍ਰੁੱਧਾ।
ਕਬਹੁਂ ਖਾਨ ਗੁਰੁ ਊਪਰ ਆਵੈ।
ਕਬਹੁਂ ਖਾਨ ਪਰ ਸ਼੍ਰੀ ਗੁਰੁ ਜਾਵੈਂ ॥੧੬॥
ਕਬਿ ਬਾਵੈਂ ਨਿਕਸਹਿਂ ਕਬਿ ਦਾਏਂ।
ਬਿਚਰਤਿ ਉਛਰਤਿ ਖੜਗ ਉਠਾਏ।
ਅਬਦੁਲ ਖਾਂ ਤਬਿ ਵਾਰ ਪ੍ਰਹਾਰਾ।
ਖੜਗ ਅੱਗ੍ਰ ਕਰਿ ਗੁਰੂ ਸਹਾਰਾ ॥੧੭॥
ਬਹੁਰ ਹਟਯੋ ਲਖਿ ਛੂਛੋ ਵਾਰਿ।
ਸਤਿਗੁਰੁ ਫਾਂਦਤਿ ਹਾਥ ਉਭਾਰਿ।
ਊਚੇ ਬੋਲਿ ਕਰਯੋ ਰਿਪੁ ਡਾਟਨਿ[1]।

[1]ਵੈਰੀ ਨੂੰ ਡਾਂਟਿਆਂ।

ਤਕਯੋ ਤਰੇ ਕੋ ਜੰਘਨ ਕਾਟਨਿ[1] ॥੧੮॥

[1]ਮਾਨੋਂ ਖਾਨ ਦੀਆਂ) ਜੰਘਾਂ ਕੱਟਣ ਲਈ (ਗੁਰੂ ਜੀ ਨੇ) ਹੇਠਾਂ ਨੂੰ ਤੱਕਿਆ।

ਜਾਨਯੋ ਖਾਨ ਸੁ ਤਰੇ ਪ੍ਰਹਾਰਹਿਂ[1]।

[1]ਹੇਠੋਂ ਹੀ ਮਾਰਨਗੇ।

ਵਾਰ ਬਚਾਵਨਿ ਹਿਤ ਸੰਭਾਰਹਿ।
ਤਰੇ ਜੰਘ ਦਿਸ਼ਿ ਜਬਿ ਬਿਰਮਾਯੋ[1]।

[1]ਹੇਠਾਂ ਲੱਤਾਂ ਵਾਲੇ ਪਾਸੇ (ਦੇ ਬਚਾਉ ਵਿਚ) ਜਦ (ਨਬਾਬ) ਪਰਚ ਗਿਆ ਭਾਵ ਲਗ ਗਿਆ।

ਕਰਿ ਬਲ ਕੋ ਗੁਰੁ ਖੜਗ ਚਲਾਯੋ ॥੧੯॥
ਤਰੇ ਬਚਾਵਤਿ ਮੂਰਖ ਰਹਯੋ।
ਚੰਦ੍ਰਹਾਸ ਗ੍ਰੀਵਾ ਪਰ ਬਹਯੋ।
ਤਤਛਿਨ ਧਰ ਤੇ ਸੀਸ ਉਤਾਰਾ।
ਬਹੀ ਸਾਫ ਬਹੁ ਤੀਖਨ ਧਾਰਾ ॥੨੦॥
ਚਕ ਪਰ ਬਾਸਨ ਕਰਿ ਜਿਮ ਤਯਾਰੂ।
ਤੂਰਨ ਲੇਤਿ ਕੁਲਾਲ ਉਤਾਰੂ[1]।

[1]ਘੁਮਿਆਰ ਜਿਵੇਂ ਚੱਕ ਤੇ ਭਾਂਡਾ ਤਿਆਰ ਕਰਕੇ ਤੁਰਤੇ (ਤਾਗੇ ਨਾਲ ਕੱਟਕੇ) ਉਤਾਰ ਲੈਂਦਾ ਹੈ।

ਗਨ ਸਾਬਨ ਮਹਿਂ ਅਯ ਕੀ ਤਾਰੇ[1]।

[1]ਸਾਬਨ ਦੇ ਚੱਕੇ ਵਿਚ ਲੋਹੇ ਦੀ ਤਾਰ।

ਜਿਮ ਪ੍ਰਹਾਰ ਕਰਿ ਕੁਛਕ ਉਤਾਰੇ ॥੨੧॥
ਸਾਖਾ[1] ਮਨੋ ਪਾਕ ਫਲ ਰਹਜੋ। — [1]ਟਾਹਣੀ ਨਾਲ।
ਗਿਰਜੋ ਸਬੇਗ ਬਾਯੁ ਕੇ ਬਹਜੋ?
ਤਿਮ ਸਿਰ ਗਿਰਿਗਾ ਅਬਦੁਲ ਖਾਨ।
ਲੋਚਨ ਪਸਰੇ ਰਹੇ ਮਹਾਨ ॥੨੨॥
ਮਨਹੁਂ ਗਾਜ ਨੇ ਮੰਡਪ ਡਾਰਾ[1]। — [1]ਗੁੰਬਦ ਡੇਗਿਆ ਹੈ।
ਕੈ ਭੁਚਾਲ ਤੇ ਗਿਰਜੋ ਮਨਾਰਾ।
ਸ਼੍ਰੀ ਹਰਿਗੋਵਿੰਦ ਸ਼ੱਤ੍ਰੁ ਬਿਲੋਕਾ।
ਪਰਜੋ ਪ੍ਰਿਥੀ ਪਰ ਪ੍ਰਾਨਨਿ ਫੋਕਾ[1] ॥੨੩॥ — [1]ਪ੍ਰਾਣਾਂ ਤੋਂ ਖਾਲੀ।
ਭਾ ਪ੍ਰਬ੍ਰਿਤ ਤਮ ਤੋਮ ਕਰਾਲਾ[1]। — [1]ਬੜਾ ਭਿਆਨਕ ਤੇ ਡੂੰਘਾ ਅੰਨ੍ਹੇਰਾ ਹੋ ਗਿਆ। [ਸੰਸ: = ਸ੍ਤੋਮ = ਸਮੂਹ, ਬਹੁਤ। ਹਿੰਦੀ, ਤੋਮ]
ਮ੍ਰਿਤਕ ਖਾਨ ਢਿਗ ਗੁਰੁ ਤਿਸ ਕਾਲਾ।
[1] 'ਪਰਜੋ ਦੁਸ਼ਟ ਹਮ ਪਰ ਚਢਿ ਆਯੋ[2]। — [1]ਗੁਰੂ ਜੀ ਬੋਲੇ। [2]ਜੋ ਚੜ੍ਹ ਆਇਆ ਸੀ।
ਤੁਰਕ ਮੂਢ ਮਤਿ ਚਿਤ ਗਰਬਾਯੋ ॥੨੪॥
ਜੈ ਸਤਿਗੁਰ ਕੀ ਸਦਾ ਅਨੰਦ।'
ਕਹਜੋ ਜਬਹਿ ਸ਼੍ਰੀ ਹਰਿ ਗੋਵਿੰਦ।
ਕਰਮਚੰਦ ਕੋ ਸੁਧਿ ਤਬਿ ਆਈ।
ਜਬਿ ਗੁਰੁ ਗਿਰਾ ਸ਼੍ਰਵਨ ਸੁਨਿ ਪਾਈ ॥੨੫॥
[1]ਚਿਤਵਤਿ -ਮ੍ਰਿਤੁ ਨਬਾਬ ਕੀ ਕਹੀਯਤਿ। — [1]ਕਰਮ ਚੰਦ) ਚਿਤਵਦਾ ਹੈ ਕਿ ਨਬਾਬ ਦੀ ਮੌਤ ਕਹੀ ਜਾ ਰਹੀ ਹੈ, (ਭਾਵ ਇਹ ਕਿ ਗੁਰੂ ਜੀ ਦੀ ਕਥਨੀ ਤੋਂ ਕਰਮਚੰਦ ਨੇ ਨਵਾਬ ਮਰ ਗਿਆ ਸਮਝ ਲਿਆ ਤੇ ਸੋਚਦਾ ਹੈ ਕਿ) ਰਤਨ ਚੰਦ ਦਾ ਪਤਾ ਕੋਈ ਨਹੀਂ ਤੇ ਮੈਂ (ਨਵਾਬ ਦੇ) ਕੋਲ ਪਿਆ ਹਾਂ, ਇਸ ਗੁਰੂ ਦੇ ਸਿੱਖ ਆਉਣਗੇ.....।
ਰਤਨ ਚੰਦ ਕੀ ਸੁਧਿ ਨਹਿਂ ਲਹੀਯਤਿ†। — †ਪਾ:-ਚਿਤਵਤਿ ਮ੍ਰਿਤੁ ਨਿਵਾਬ ਮਰਿ ਗਯੋ-। ਕਰਮ ਚੰਦ ਚਿੰਤਾਤੁਰ ਭਯੋ = ਭਾਵ ਇਹ ਹੈ ਕਿ ਕਰਮ ਚੰਦ ਨੇ ਗੁਰੂ ਜੀ ਨੂੰ ਇਹ ਵਾਕ ਕਹਿੰਦੇ ਸੁਣਿਆਂ ਕਿ 'ਨਵਾਬ ਸਾਡੀ ਮੌਤ ਚਿਤਵਦਾ ਆਇਆ ਸੀ ਤੇ ਆਪ ਹੀ ਮਰ ਗਿਆ ਹੈ', ਇਸ ਤੋਂ ਇਹ ਜਾਣ ਕੇ ਕਿ ਨਬਾਬ ਮਰ ਗਿਆ ਹੈ, ਉਸਨੂੰ ਚਿੰਤਾ ਹੋਈ।
ਮੈਂ ਢਿਗ ਪਰਜੋ, ਆਇਂ ਸਿਖ ਇਸ ਕੇ[u]।
ਹੇਰਤਿ ਹਤਹਿਂ ਸ਼ੱਤ੍ਰੁ ਲਖਿ, ਰਿਸ ਕੇ

॥੨੬॥
ਅਬਿ ਇਹ ਏਕਲ ਹੈ ਮਮ ਤੀਰ।
ਲਰਤਿ ਰਹਯੋ ਬਹੁ ਸ਼੍ਰਮਤਿ ਸਰੀਰ[1]।
ਉਠਿ ਮੈਂ ਹਤੋ ਮਹਾਂ ਜਸ ਪਾਊਂ।
ਸ਼ਾਹ ਸਮੀਪ ਸੁ ਜਾਇ ਸੁਨਾਊਂ ॥੨੭॥
ਇਮ ਬਿਚਾਰਿ ਕਰਿ ਉਠਿ ਲਲਕਾਰਾ।
'ਠਾਂਢੋ ਰਹੁ ! ਨਬਾਬ ਤੈਂ ਮਾਰਾ।
ਨਿਜ ਕਰਤੂਤਨਿ ਕੋ ਫਲ ਲੀਜੈ।
ਜਮ ਸਥਾਨ ਕੋ ਦੇਖਨਿ ਕੀਜੈ' ॥੨੮॥
ਨੰਦਨ ਚੰਦੂ ਸ੍ਵਾਹੀ ਕੇਰਾ।
ਮਹਾਂ ਕ੍ਰੋਧ ਤੇ ਸ਼੍ਰੀ ਗੁਰੁ ਹੇਰਾ।
'ਅਬਿ ਲੌਂ ਜੀਵਤਿ ਹੈਂ ਰਣ ਮਾਂਹੀ?
ਨਿਜ ਸੰਗਨਿ ਸੰਗ ਗਮਨਜੋ, ਨਾਂਹੀ?
॥੨੯॥
ਤੋਹਿ ਉਡੀਕਤਿ ਹੋਹਿਂ ਅਗਾਰੀ।
ਕਿਮ ਬਿਲੰਬ ਤਿਨ ਪੀਛੈ ਧਾਰੀ?
ਨਿਕਟਿ ਆਉ ਤਿਨ ਸਾਥ ਮਿਲਾਵੈਂ।
ਬਹੁਰ ਇਕਾਕੀ ਜਮ ਪੁਰਿ ਜਾਵੈਂ[1]'
॥੩੦॥
ਇਮ ਕਹਿਤੇ ਗੁਰੁ ਊਪਰ ਆਯੋ।
ਨਾਂਗੋ ਚੰਦ੍ਰਹਾਸ ਚਮਕਾਯੋ।
ਜਿਮ ਦੀਪਕ ਪਰ ਜਾਇ ਪਤੰਗ।
ਕਰਹਿ ਬਿਨਾਸ਼ਨ ਅਪਨੇ ਅੰਗ ॥੩੧॥
ਮੂਰਖ ਜਾਇ ਨੇਰ ਤਬਿ ਠਾਨਾ।
ਸਤਿਗੁਰੁ ਬੋਲੇ 'ਬਨ ਸਵਧਾਨਾ।
ਕਰਿ ਲਿਹੁ ਵਾਰ ਪ੍ਰਥਮ ਬਲ ਧਰਿ ਕੈ।
ਨਤੁ ਪਛੁਤੈ ਹੈਂ ਪੀਛੈ ਮਰਿਕੈ' ॥੩੨॥
ਸੁਨਤਿ ਵਾਰ ਕੀਨਸਿ ਤਬਿ ਆਇ।
ਸਿਰ ਕੋ ਕਿਧੌਂ ਸਿਕੰਧ ਤਕਾਇ।
ਖੜਗ ਚਲਾਯਹੁ ਗੁਰੁ ਅਵਿਲੋਕਾ।
ਅਪਨ ਖੜਗ ਪਰ ਤਿਸ ਕੋ ਰੋਕਾ
॥੩੩॥

[1]ਬੜਾ ਥੱਕਿਆ (ਹੈ ਗੁਰੂ ਦਾ) ਸਰੀਰ।

[1]ਪਿਛੋਂ ਇਕੱਲਾ ਜਾਏਂਗਾ ਜਮਪੁਰੀ ਨੂੰ।

ਰਿਸਤੇ ਬਲ ਤੇ ਤਿਨਹਿ ਪ੍ਰਹਾਰਾ।
ਬਜਯੋ ਖੜਗ ਪਰ ਖੜਗ ਕਰਾਰਾ।
ਦੋਨਹੁਂ ਟੂਟ ਧਰਾ ਪਰ ਪਰੇ।
ਦੋਨਹੁਂ ਮੁਸ਼ਟ ਰਹੇ ਕਰ ਧਰੇ[1] ॥੩੪॥

[1]ਦੋਵੇਂ ਮੁਠਾਂ ਹੱਥ ਵਿਚ ਫੜੀਆਂ ਰਹਿ ਗਈਆਂ।

ਪਿਖਿ ਸ਼੍ਰੀ ਹਰਿਗੋਵਿੰਦ ਬਿਚਾਰੇ।
-ਅਬਿ ਜਮਧਰ ਸੋਂ ਜੇ ਇਸ ਮਾਰੇਂ।
ਸ਼ਸਤ੍ਰ ਮੌਤ ਤੇ ਦੁਸ਼ਟਿ ਮਰੈ ਹੈ।
ਯਾਂ ਤੇ ਹਾਥਨ ਸਾਥ ਹਤੈ ਹੈਂ ॥੩੫॥
ਇਹ ਭੀ ਖਰਯੋ ਨਿਰਾਯੁਧ[1] ਰਹਯੋ।
ਹਤਨਿ ਸ਼ਸਤ੍ਰ ਨਹਿਂ ਆਛੋ- ਲਹਯੋ।

[1]ਬੇਹਥਿਆਰਾ।

ਬਲ ਕਰਿ ਗਹੀ ਬਾਂਹੁ ਗੁਰੂ ਤਬੈ।
ਜਤਨ ਛੁਟਨਿ ਹਿਤ ਠਾਨਤਿ ਸਬੈ ॥੩੬॥
ਜਿਮ ਗਜ ਸੁੰਡ ਬਿਖੈ ਗਹਿਵਾਵੈ।
ਬਹੁਰ ਅੰਗ ਨਿਜ ਸਸਾ ਛੁਡਾਵੈ[1]।

[1]ਸਹਿਆ ਛਡਾਉਣਾ (ਚਾਹੇ)।

ਜੋਰ ਮਰੋਰ ਤੋਰ ਕਰਿ ਰਹਯੋ।
ਮੋਚਨਿ ਹਾਥ ਨ ਕਯੋਂਹੂੰ ਲਹਯੋ[1] ॥੩੭॥

[1]ਹੱਥਾਂ ਤੋਂ ਛੁੱਟਣਾ ਕਿਵੇਂ ਨਾ ਮਿਲਿਆ, ਭਾਵ ਛੁੱਟ ਨਾ ਸਕਿਆ।

ਦੁਤਿਯ ਹਾਥ ਤੇ ਓਜ ਦਿਖਾਵਤਿ।
ਸ਼ੇਰ ਅੰਕ ਜਯੋਂ ਮ੍ਰਿਗ ਉਤਲਾਵਤਿ[1]।

[1]ਸ਼ੇਰ ਦੀ ਜੱਫੀ ਵਿਚ ਜਿਵੇਂ ਮਿਰਗ ਕਾਹਲਾ ਪੈਂਦਾ ਹੈ।

ਤਬਿ ਸਤਿਗੁਰੁ ਗਹਿ ਕੈ ਕਰ ਦਾਏਂ।
ਅਲਪ ਭਾਰ ਲਖਿ ਲੀਨਿ ਉਠਾਏ ॥੩੮॥
ਕਰਯੋ ਭ੍ਰਮਾਵਨਿ ਕੇਤਿਕ ਫੇਰੇ।
ਛਿਤ ਪਛਾਰ ਕਰਿ ਦੀਨਸਿ ਗੇਰੇ।
ਫੂਟਿ ਗਯੋ ਸਿਰ, ਚੂਰਨ ਅੰਗ।
ਤਨ ਕੀ ਸੰਧਿ ਛੁਟੀ ਸਰਬੰਗ[1] ॥੩੯॥

[1]ਸਰੀਰ ਦੇ ਸਾਰੇ ਅੰਗਾਂ ਦੇ ਜੋੜ ਛੁੱਟ ਗਏ।

ਇਮ ਬਿਨਾਸ ਗਨ ਸ਼ੱਤ੍ਰ ਕਰਿ ਕੈ।
ਪੁਨ ਚਹੁੰਦਿਸ਼ਿ ਮਹਿਂ ਭਲੇ ਨਿਹਰਿ ਕੈ।
ਰਹਯੋ ਨ ਕੋਈ ਲਰਿਬੇ ਜੋਗ।
ਹੁਤੇ ਜਿਯਤਿ ਕੁਛ, ਭਾਗੇ ਲੋਗ ॥੪੦॥
ਭਯੋ ਅੰਧੇਰਾ ਦ੍ਰਿਸ਼ਟਿ ਨ ਪਰੈ।

ਜਹਿਂ ਕਹਿਂ ਤੁਰਕ ਤ੍ਰਾਸ ਕੋ ਧਰੈਂ।
ਸੂਬਾ ਮਰਯੋ ਜਾਨਿ ਸਭਿ ਲੀਨੋ।
ਜਿਯਤਿ ਸ਼ੇਖ਼ ਭਾਗੇ ਡਰ ਚੀਨੋ ॥੪੧॥
ਸਨੈ ਸਨੈ ਕਾਇਰ ਜਬਿ ਭਾਗੇ।
ਬਿਧੀਆ ਦੇਖਤਿ ਨਹਿਂ ਰਿਪੁ ਆਗੇ।
ਗੁਰੁ ਸੁਧਿ ਹਿਤ ਪਾਛੇ ਕਹੁ ਮੁਰਯੋ।
ਸਨੈ ਸਨੈ ਆਵਤਿ ਹੈ ਤੁਰਯੋ ॥੪੨॥
ਇਤ ਸਤਿਗੁਰੁ ਸ਼੍ਰਮ ਕੋ ਕੁਛ ਠਾਨਿ।
ਬੈਠਿ ਗਏ ਤਿਸ ਹੀ ਰਣ ਥਾਨ।
ਤੀਨਹੁਂ ਮਰੇ ਨਿਕਟਿ ਹੀ ਪਰੇ।
ਤਿਨ ਕੇ ਬੀਚ ਸਤਿਗੁਰੂ ਥਿਰੇ ॥੪੩॥
ਅਵਿਨਿ ਗਗਨ ਮਹਿਂ ਤਮ ਬਿਸਤਾਰਾ[1]। [1]ਫੈਲ ਗਿਆ।
ਨਹੀਂ ਨਿਕਟਿ ਹੀ ਪਰਹਿ ਨਿਹਾਰਾ।
ਚਲਨਿ ਤੁਫੰਗ ਸਕਲ ਹਟਿ ਰਹੀ।
ਤੁਰਕ ਤ੍ਰਾਸ ਕਰਿ ਬੋਲਤਿ ਨਹੀਂ ॥੪੪॥
ਹਟੇ ਸਕਲ ਨਿਜ ਨਿਜ ਪਸਚਾਤ[1]। [1]ਆਪੋ ਆਪਣੇ ਪਿੱਛੇ ਵੱਲ।
ਰੌਰਾ ਮਚਤਿ, ਭਯੋ ਸਭਿ ਸ਼ਾਂਤਿ।
ਜਾਨਯੋ ਪਰੈ ਨਹੀਂ ਕਿਤ ਕੋਇ।
ਦੂਰਿ ਦੂਰਿ ਲੌਂ ਹਟਿ ਥਿਰ ਹੋਇ ॥੪੫॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮਿ ਰਾਸੇ 'ਅਬਦੁਲਖਾਨ ਰਤਨ ਚੰਦ ਕਰਮ ਚੰਦ ਬੱਧ' ਪ੍ਰਸੰਗ ਬਰਨਨੰ ਨਾਮ ਤੀਨ ਚੱਤਵਾਰਿੰਸਤੀ ਅੰਸੂ ॥੪੩॥

## ੪੪. [ਯੁੱਧ ਫਤਹ। ਲੋਥ ਦੀ ਸੰਭਾਲ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਬਿਧੀਚੰਦ ਤੇ ਪਰੇ ਸਿਖ, ਫਤੇ ਗੁਰੂ ਕੀ ਜਾਨਿ[1]।
ਤਿਮਰ ਬਿਖੈ ਕਰਿ ਹੇਲ ਕੋ, ਮੇਲਿ ਦਿਯੋ ਘਮਸਾਨ ॥੧॥

ਚੌਪਈ:

ਇਕਦਿਸ਼ਿ ਤੇ ਜਯੋਂ ਬਾਢਨਿ ਲਾਗੇ।
ਤਮ ਮਹਿਂ ਤੁਰਕ ਤ੍ਰਾਸ ਕਰਿ ਭਾਗੇ।
ਜਿਨ ਕੇ ਰਣ ਮਹਿਂ ਤੁਰੰਗ ਮਰੇ ਹੈਂ।
ਇਤ ਉਤ ਬਿਥਰੇ ਜਾਇ ਦੁਰੇ ਹੈਂ ॥੨॥
ਅਰਤਿ ਜਾਤਿ ਕੋ[†] ਭਾਗਤਿ ਜਾਤਿ।
ਪੀਛੇ ਸਿੱਖ ਖੜਗ ਕਰਿ ਘਾਤਿ।
ਜਾਤਿ ਪਿਛਾਰੀ ਕਾਟਤਿ ਜਬੈ।
ਗੁਰੂ ਦੁਹਾਈ ਬੋਲੇ ਤਬੈ ॥੩॥
ਸੁਨਤਿ ਸਿੱਖ ਪੀਛੇ ਹਟਿ ਆਏ।
ਨਹਿਂ ਮਾਰਨਿ ਹਿਤ ਹਾਥ ਉਠਾਏ[†]।
ਜਹਿਂ ਸਤਿਗੁਰੁ ਡੇਰੋ ਨਿਜ ਡਾਰਾ।
ਤਜੇ ਦਾਸ ਤਹਿਂ ਰਾਖਿ ਸੁਧਾਰਾ ॥੪॥
ਤਿਨਹੁਂ ਬਿਚਾਰ ਕੀਨਿ ਮਨ ਮਾਂਹੀ।
-ਤਿਮਰ ਭਯੋ ਗੁਰੁ ਆਗਮ ਨਾਂਹੀ-।
ਸੰਧਯਾ ਪਰੀ ਜਾਨਿ ਤਿਸ ਕਾਲਾ।
ਦ੍ਵੈ ਮਸ਼ਾਲਚੀ ਜਾਰਿ ਮਸਾਲਾਂ ॥੫॥
ਤੂਰਣ ਹੀ ਰਣ ਕੀ ਦਿਸ਼ ਆਏ।
ਖੋਜਨਿ ਲਗੇ ਨਹੀਂ ਗੁਰੁ ਪਾਏ।
ਬਿਧੀਚੰਦ ਜੁਗ ਦੇਖਿ ਮਸਾਲ।
ਹਯ ਧਵਾਇ ਆਯਸਿ ਤਤਕਾਲ ॥੬॥
ਗੁਰੁ ਸੁਧਿ ਬੂਝਤਿ ਆਪਸ ਮਾਂਹੀ।
ਸਕਲ ਕਹਤਿ 'ਦੇਖੇ ਹਮ ਨਾਂਹੀ।'
ਚਿੰਤਾ ਅਧਿਕ ਸਭਿਨਿ ਕੇ ਹੋਈ।
ਖੋਜਨ ਲਗੇ ਖੇਤ ਸਭਿ ਕੋਈ ॥੭॥

[1]ਬਿਧੀਚੰਦ ਤੋਂ ਪਰੇ (ਖਲੋਤੇ) ਸਿੱਖਾਂ ਨੇ ਗੁਰੂ ਜੀ ਦੀ ਫਤੇ (ਹੋਈ) ਜਾਣਕੇ।

[†]ਪਾ:-ਆਰਤਿ ਹ੍ਵੈ ਕਰਿ।

[†]ਇਹ ਸੂਰਮਗਤੀ ਤੇ ਦਇਆ ਦੀ ਅਵਧੀ ਹੈ ਕਿ ਭਜਦਿਆਂ ਨੂੰ ਮਾਰਿਆ ਨਹੀਂ।

ਇਤ ਉਤ ਮਹਿਂ ਬਿਚਰਤਿ ਅਸੁਵਾਰ।
'ਕਹਾਂ ਗੁਰੂ ਜੀ' ਕਰਤਿ ਪੁਕਾਰ।
ਸਭਿ ਕੈ ਮਨ ਸੰਦੇਹ ਵਧੇਰਾ।
ਗੁਰੂ ਨਹੀਂ ਹੇਰੇ ਇਸ ਬੇਰਾ ॥੮॥
ਖੋਜਤਿ ਪਰੀ ਲੋਥ ਸਮੁਦਾਏ।
ਪਸਰਯੋ ਸ਼੍ਰੋਣਤਿ ਪਗ ਫਿਸਲਾਏ।
ਦਾਰੁਣ ਜੰਗ ਭੂਮਕਾ ਭਾਰੀ।
ਮਰੇ ਪਰੇ ਭਟ ਹਯਨਿ ਹਜ਼ਾਰੀ ॥੯॥
ਰਲੇ ਮਿਲੇ ਸਿਖ ਤੁਰਕ ਘਨੇਰੇ।
ਇਤ ਉਤ ਬਿਚਰਤਿ ਭੇ ਸਭਿ ਹੇਰੇ।
ਕਰਹਿਂ ਮਸਾਲਨਿ ਕੇਰ ਪ੍ਰਕਾਸ਼।
ਇਸ ਬਿਧਿ ਗਏ ਗੁਰੂ ਕੇ ਪਾਸ ॥੧੦॥
ਅਬੁਦੁਲਖਾਨ ਮਾਰਿ ਢਿਗ ਥਿਰੇ।
ਨਿਕਟਿ ਅਪਰ ਮਾਰੇ ਬਹੁ ਪਰੇ†।
ਸੰਘਰ ਘਾਇ ਘਨੇ ਲਗਿ ਘੋਰੇ[1]।
ਸੋ ਭੀ ਮਰਯੋ ਖੇਤ ਰਣ ਘੋਰੇ[1] ॥੧੧॥
ਥਿਰ ਇਕਾਕੀ ਬੀਰ ਬਿਸਾਲਾ।
ਕਰੇ ਬਿਲੋਕਨਿ ਗੁਰੁ ਜਿਸ ਕਾਲਾ।
ਭਏ ਪ੍ਰਫੁੱਲਤ ਪਾਇਨ ਪਰੇ।
ਹੇਰਿ ਹੇਰਿ ਸਭਿ ਧੀਰਜ ਧਰੇ ॥੧੨॥
ਬਿਧੀਚੰਦ ਕਰ ਜੋਰਿ ਬਖਾਨਾ।
'ਕਿਮ ਥਿਰ ਰਹੇ, ਪ੍ਰਭੂ ! ਰਣ ਠਾਨਾ[1]? †।
ਦਾਸ ਨ ਪਾਸ[1], ਇਕਾਕੀ ਅਹੋ।
ਕਹੋ ਪ੍ਰਭੂ ਅਬਿ ਕਜਾ ਚਿਤ ਚਹੋ?' ॥੧੩॥
ਸੁਨਿ ਸ਼੍ਰੀ ਹਰਿਗੋਵਿੰਦ ਉਚਾਰਾ।
'ਜੋ ਚਿਤ ਚਹੈਂ ਕਰਨਿ ਹਮ ਕਾਰਾ।
ਸੋ ਭੁਨਸਾਰ ਭਏ ਤੇ ਹੋਇ।
ਅਬਿ ਡੇਰੇ ਗਮਨਹੁ ਸਭਿ ਕੋਇ ॥੧੪॥
ਕੋ ਸਿਖ ਘਾਇਲ ਹੋ ਰਣ ਬਿਸੈ[1]।
ਕਰਹੁ ਸੰਭਾਰਨਿ ਆਨਹੁੰ ਤਿਸੈ†।'

†ਪਾ:-ਨਿਕਟਿ ਅਪਾਰ ਪਰੇ ਬਹੁ ਮਰੇ।

[1]ਯੁੱਧ ਵਿੱਚ (ਗੁਰੂ ਜੀ ਦੇ) ਘੋੜੇ ਨੂੰ ਬਹੁਤ ਜ਼ਖਮ ਲੱਗੇ ਸਨ।

[1]ਭਯਾਨਕ ਜੁੱਧ ਭੂਮੀ ਵਿਚ।

[1]ਰਣ ਕਰਕੇ। †ਪਾ:-ਨਿਰਬਾਨਾ।

[1]ਦਾਸ ਪਾਸ ਨਹੀਂ।

[1]ਵਿਚ।

†ਅਪਣਿਆਂ ਨਾਲ ਪਿਆਰ ਦਾ ਨਮੂਨਾ ਹੈ।

ਅਸ ਕਹਿ ਸਤਿਗੁਰ ਨੇ ਹਯ ਲੀਨਿ।
ਭਏ ਅਰੂਢਨਿ ਪਜਾਨੋ ਕੀਨਿ ॥੧੫॥
ਨਿਜ ਡੇਰੇ ਕਹੁ ਚਲਿ ਕਰਿ ਆਏ।
ਬਿਧੀਏ ਘਾਇਲ ਸਿਖ ਉਠਵਾਏ।
ਸਭਿ ਰਣ ਖੇਤ ਖੋਜਿ ਕਰਿ ਆਛੇ।
ਸਨੈ ਸਨੈ ਆਵਤਿ ਭਾ ਪਾਛੇ ॥੧੬॥
ਆਇ ਸਿਵਰ ਮਹਿਂ ਅਨੰਦ ਵਧਾਏ।
ਦੁੰਦਭਿ ਫਤੇ ਕੇਰ ਬਜਵਾਏ।
ਸਭਿ ਕੀ ਕਰੀ ਸੰਭਾਰਨਿ ਡੇਰੇ।
ਖਾਨ ਪਾਨ ਕੋ ਦੀਨਿ ਘਨੇਰੇ ॥੧੭॥
ਭਏ ਨਚਿੰਤ[1] ਸ਼ੱਤ੍ਰੁਗਨ ਮਾਰੇ।
ਸੁਪਤਿ ਜਥਾ ਸੁਖ ਭੇ ਤਬਿ ਸਾਰੇ।
ਪਾਛਲਿ ਨਿਸਾ ਉਠੇ ਗੁਨ ਖਾਨੀ।
ਨਿਤ ਕੀ ਸੌਚ ਸਕਲ ਤਬਿ ਠਾਨੀ ॥੧੮॥

[1]ਬੇਫਿਕਰ।

ਕਰਿ ਮੱਜਨ, ਸੁਖ[1] ਧਜਾਨ ਲਗਾਯੋ।
ਪ੍ਰਾਚੀ ਦਿਸ਼ਿ[1] ਪ੍ਰਕਾਸ਼ ਹੁਇ ਆਯੋ।
ਸਭਿਨਿ ਸ਼ਨਾਨ ਕੀਨਿ ਜਿਸ ਕਾਲ।
ਭਏ ਅਰੂਢਨਿ ਗੁਰੂ ਕ੍ਰਿਪਾਲ ॥੧੯॥

[1]ਸੁਖ ਸਰੂਪ ਵਿਚ।
[1]ਪੂਰਬ ਦਿਸ਼ਾ ਵੱਲ।

ਬਿਧੀ ਚੰਦ ਕੋ ਲੇ ਕਰਿ ਸੰਗ।
ਦੇਖੀ ਜਾਇ ਭੂਮਿਕਾ ਜੰਗ।
ਤੁਰਕ ਸੱਹਸ੍ਰ ਚਤੁਰਦਸ[1] ਮਰੇ।
ਕੇਤਿਕ ਸਿੱਖ ਬੀਚ ਤਿਨ ਪਰੇ ॥੨੦॥

[1]ਚੌਦਾਂ ਹਜ਼ਾਰ।

ਕਹਿ ਸਤਿਗੁਰੁ ਨੇ ਗਰਤ ਖਨਾਵਾ।
ਅਬਦੁਲ ਖਾਨ ਉਠਾਇ ਪੁਵਾਵਾ।
ਪੁਨ ਤਿਸ ਕੇ ਸੁਤ ਖੋਜਿ ਉਠਾਏ।
ਤਿਸੀ ਗਰਤ ਮਹਿਂ ਆਨਿ ਸੁ ਪਾਏ ॥੨੧॥
ਪੁਨ ਪੰਚਹੁਂ ਸਰਦਾਰ ਅਨਾਏ।
ਪਾਇ ਗਰਤ ਮਹਿਂ ਸਭਿ ਦਫਨਾਏ†।
ਊਪਰ ਰਚਯੋ ਦਮਦਮਾ ਤੁੰਗ[1]।

†ਵੈਰੀ ਦੇ ਧਾਰਮਿਕ ਨਿਸ਼ਚੇ ਅਨੁਸਾਰ ਕੀਤਾ ਹੈ ਜੋ ਉਨ੍ਹਾਂ ਦੇ ਸਰਦਾਰ ਦਫਨ ਕੀਤੇ ਹਨ ਸਾੜੇ ਨਹੀਂ।
[1]ਉੱਚਾ

ਤਿਸ ਪਰ ਬੈਠੇ ਗੁਰੁ ਅਰਿ ਭੰਗ ॥੨੨॥
ਬਿਧੀ ਚੰਦ ਸੋਂ ਕਹਿ ਮੁਸਕਾਵਤਿ।
'ਜਿਸ ਬਿੱਦਜਾ ਕੋ ਸਦਾ ਕਮਾਵਤਿ।
ਸੋ ਅਬਿ ਆਈ ਕਾਮ ਹਮਾਰੇ।
ਅਰੇ ਰਿਪੁਨਿ ਗਨ ਕੋ ਰਣ ਮਾਰੇ ॥੨੩॥
ਅਬਦੁਲ ਖਾਨ ਅਰਜੋ ਬਹੁ ਲਰਜੋ।
ਖੜਗ ਜੰਗ ਕੋ ਕਰਿ ਕਰਿ ਮਰਜੋ।
ਘਨੇ ਘਾਇ ਘਾਲੇ ਅਰੁ ਖਾਏ।
ਦੋਨਹੁਂ ਖੱਤ੍ਰੀ ਮਾਰਿ ਗਿਰਾਏ ॥੨੪॥
ਪਿਤ ਪਲਟਾ ਚਾਹਤਿ ਨਿਤ ਰਹੇ।
ਅਬਿ ਸਭਿ ਹੀ ਪੂਰੇ ਕਰਿ ਦਏ।
ਸੰਘਰ ਘੋਰ ਘਨੋ ਘਮਸਾਨ[1]।
ਤੁਰਕ ਹਜ਼ਾਰਨਿ ਕੋ ਅਵਸਾਨ[1]' ॥੨੫॥
ਸੁਨਿ ਸਾਦਰ ਬਿਧੀਏ ਤਬਿ ਕਹਜੋ।
'ਜਿਨਹੁਂ ਪ੍ਰਤਾਪ ਨ ਰਾਵਰਿ ਲਹਜੋ।
ਸੇ ਮਤਿਮੰਦ ਹਾਨ ਹੀ ਪਾਵੈਂ।
ਤੁਮ ਤੇ ਕਵਨਿ ਜੀਵਤੋ ਜਾਵੈ ॥੨੬॥
ਤੀਨ ਲੋਕ ਮੈਂ ਬਲੀ ਨ ਕੋਈ।
ਅਰਹਿ ਆਪ ਕੇ ਸਨਮੁਖ ਹੋਈ।
ਤੁਰਕ ਬਾਪੁਰੇ ਕਹਾਂ ਅਗਾਰੀ।
ਸਮਤਾ ਚਹਤਿ ਮਰੇ ਰਣ ਹਾਰੀ' ॥੨੭॥
ਪੁਨ ਸਤਿਗੁਰੁ ਨੇ ਹੁਕਮ ਬਖਾਨਾ।
'ਨਰ ਇਕਠੇ ਕੀਜਹਿ ਇਸ ਥਾਨਾ।
ਜੇਤਿਕ ਅਹੈਂ ਗ੍ਰਾਮ ਕੇ ਆਨਹੁ।
ਸਕਲ ਮਿਹਨਤੀ ਸਾਥ ਬਖਾਨਹੁ ॥੨੮॥
ਸੈਨਾ ਕੇ ਨਰ ਇਕਠੇ ਹੋਇ।
ਕਰਹੁ ਕਾਰ ਮਿਲਿ ਕੈ ਸਭਿ ਕੋਇ।
ਪਰੇ ਮ੍ਰਿਤਕ ਜੇਤਿਕ ਦਰਸਾਹੀਂ।
ਡਾਰਹੁ ਸਕਲ ਬਿਪਾਸਾ ਮਾਂਹੀ ॥੨੯॥
ਪ੍ਰਥਮ ਆਪਨੇ ਸਿੱਖ ਉਠਾਵਹੁ।
ਹਮਹਿ ਨਾਮ ਤਿਨ ਕੇਰ ਸੁਨਾਵਹੁ।
ਬੀਚ ਬਿਪਾਸਾ ਦੇਹੁ ਪ੍ਰਵਾਹਾ।

[1]ਘਮਸਾਨ ਹੋਯਾ।
[1]ਅੰਤ ਹੋਇਆ।

ਹਮ ਬੈਠਹਿਂ ਚਲਿ ਕਰਿ ਤਟ ਪਾਹਾ† ' ॥੩੦॥

†ਜਲ ਦਾਹ ਦੇਣ ਲਗੇ ਹਨ ਤੇ ਬਿਰਦਪਾਲ ਜੀ ਬਹਾਦਰਾਂ ਨੂੰ ਆਪਣੀ ਮਿਹਰਾਂ ਦੀ ਨਜ਼ਰ ਨਾਲ ਮੁਕਤ ਭੁਕਤ ਦੇਣ ਲਗੇ ਹਨ।

ਇਮ ਕਹਿ ਸ਼੍ਰੀ ਹਰਿਗੋਵਿੰਦ ਚੰਦ।
ਉਠਿ ਕਰਿ ਚਲੇ ਸੰਗ ਸਿਖ ਬ੍ਰਿੰਦ।
ਦੇ ਕਰਿ ਹੁਕਮ ਆਇ ਤਿਸ ਕਾਲਾ।
ਥਿਰੇ ਬਿਪਾਸਾ ਪਾਸ ਕ੍ਰਿਪਾਲਾ ॥੩੧॥
ਬਿਜਨਾ ਚਮਰ ਹੋਇ ਫਿਰ† ਫੇਰੇ[1]।

[1]ਪੱਖਾ (ਫਿਰ =) ਝੱਲਿਆ ਜਾ ਰਿਹਾ ਹੈ, ਚੌਰ ਫੇਰਿਆ ਜਾ ਰਿਹਾ ਹੈ। (ਅ) ਪੱਖਾ ਤੇ ਚੌਰ ਫਿਰ ਫਿਰ (ਲਗਾਤਾਰ) ਹੋ ਰਿਹਾ ਹੈ। †ਪਾ:-ਦਾਸ ਕਰ।

ਬੈਠੇ ਪੂਰ ਬਿਪਾਸਾ[1] ਹੇਰੇ।

[1]ਬਿਆਸਾ ਦਾ ਜਲ ਪ੍ਰਵਾਹ।

ਬੀਨ ਬੀਨ ਸਿੱਖਨਿ ਕੇ ਦੇਹਿ।
ਆਨਹਿਂ, ਨਾਮ ਸੁਨਾਇ ਸੁ ਦੇਹਿਂ ॥੩੨॥
ਪੁਨ ਸਰਿਤਾ ਮਹਿਂ ਕਰਹਿਂ ਪ੍ਰਵਾਹੂ।
ਬਹੇ ਅਧਿਕ ਹੀ ਜਲ ਕੇ ਮਾਂਹੂ।
ਸਿੱਖਨਿ ਕੋ ਪ੍ਰਵਾਹ ਕਰਿ ਸਾਰੇ।
ਬੈਠੇ ਸ਼੍ਰੀ ਗੁਰੁ ਪਿਖਹਿਂ ਕਿਨਾਰੇ ॥੩੩॥
ਸਹਿਕਾਮੀ ਨਿਸ਼ਕਾਮੀ ਜਾਨੇ।
ਭੋਗ ਮੋਖ ਬਖਸ਼ੀ ਤਿਸ ਥਾਨੇ।
ਸਹਿਕਾਮੀ ਕੋ ਪ੍ਰਿਥਵੀ ਰਾਜ।
ਬਖ਼ਸ਼ਯੋ ਸੰਗ ਹੀ ਸਕਲ ਸਮਾਜ ॥੩੪॥
ਨਿਸ਼ਕਾਮੀ ਕੇ ਬੰਧ ਨਿਵਾਰੇ।
ਦਈ ਮੁਕਤਿ ਜਾਨੇ ਅਤਿ ਪਜਾਰੇ।
ਸਕਲ ਸਿਖ ਜਬਿ ਦਿਏ ਬਹਾਏ।
ਪੁਨ ਤੁਰਕਨਿ ਕੀ ਲੋਥਨਿ ਲਜਾਏ ॥੩੫॥
ਹੁਤੇ ਸਹੰਸ੍ਰ ਪੰਚ ਦਸ ਜੇਈ।
ਬਚੇ ਹਜ਼ਾਰ ਪਲਾਇ ਸੁ ਤੇਈ।
ਅਪਰ ਮਰੇ ਸਭਿ ਲੇ ਲੇ ਆਵੈਂ।
ਬਹੁ ਟਾਂਗ ਕੋ ਗਹੈਂ ਬਗਾਵੈਂ ॥੩੬॥
ਜਲ ਕੇ ਜੰਤੁ ਹਜ਼ਾਰਹੁ ਆਏ।
ਆਮਿਖ ਕਾਟਿ ਕਾਟਿ ਸ਼ਵ[1] ਖਾਏ।

[1]ਮੁਰਦਿਆਂ ਦੇ।

ਬ੍ਰਿੰਦ ਮਨੁਜ ਲਾਗੇ ਤਹਿਂ ਲਜਾਵਨਿ।
ਤੂਰਨਿ ਕਰਹਿਂ ਨਦੀ ਮਹਿਂ ਪਾਵਨਿ ॥੩੭॥
ਸਕਲ ਖੇਤ ਰਣ ਕੇ ਜੇ ਮਰੇ।
ਨਰ ਗਨ ਆਨਿ ਆਨਿ ਬਲ ਕਰੇ[1]।
ਕੋਊ ਸਜਾਲ[1] ਕੇ ਹੈਂ ਅਧਿ ਖਾਏ।
ਅੰਗ ਭੰਗ ਕਰਵਾਰਨਿ ਘਾਏ ॥੩੮॥
ਧਰਿ ਧਰਿ ਸਭਿ ਕੋ ਬੀਚ ਬਗਾਵੈਂ।
ਉਛਰਹਿ ਨੀਰ ਲੀਨਿ ਹੁਇ ਜਾਵੈਂ।
ਸਭਿ ਉਚਵਾਇ ਨਦੀ ਗਿਰਵਾਏ।
ਸਕਲ ਸਥਾਨ ਭਲੋ ਕਰਿਵਾਏ† ॥੩੯॥

[1]ਕਰਕੇ।
[1]ਗਿਦੜਾਂ ਦੇ।
†ਮੁਰਦੇ ਸੜਦੇ ਰਹਿਣ ਤੋਂ ਬੀਮਾਰੀ ਪੈਣ ਦਾ ਡਰ ਹੁੰਦਾ ਹੈ, ਸੋ ਸਭ ਤੋਂ ਸੌਖਾ ਰਸਤਾ ਪ੍ਰਵਾਹ ਦਾ ਸੀ ਆਪਣੇ ਤੇ ਵੈਰੀ ਦੇ ਸਾਰੇ ਇਕੇ ਤਰ੍ਹਾਂ ਨਦੀ ਵਿਚ ਤੋਰ ਦਿੱਤੇ।

ਉਠੇ ਗੁਰੂ ਪੁਨ ਗਮਨੇ ਡੇਰੇ।
ਸੰਗ ਸਿੱਖ ਪਰਮੁਦਿਤਿ[1] ਘਨੇਰੇ।
ਰਣ ਕੀ ਬਾਤ ਅਨੇਕ ਕਰੰਤੇ।
ਕਹਤਿ ਸੁਨਾਵੈਂ ਗੁਰੁ ਭਗਵੰਤੇ ॥੪੦॥
'ਬਡੀ ਮਾਰ ਤੁਰਕਨਿ ਕੋ ਹੋਈ।
ਬਿਦਤਹਿ ਜਗਤ ਲਖਹਿਂ ਸਭਿ ਕੋਈ।
ਸ਼ਾਹੁ ਜਹਾਂ ਭੀ ਜਾਨਹਿਂ ਨੀਕੇ।
ਲਗੇ ਹਾਥ ਗੁਰੁ ਸਿੱਖਨਿ ਹੀ ਕੇ' ॥੪੧॥
ਆਨਿ ਆਪਨੇ ਸਿਵਰ ਬਿਰਾਜੇ।
ਜਿਨ ਕੇ ਨਾਮ ਜਪੇ ਜਮ ਭਾਜੇ।
ਦੇਸ਼ ਦੁਆਬੇ ਮਾਝੇ ਸਾਰੇ।
ਸਤਿਗੁਰ ਕੋ ਜਸ ਕਰਤਿ ਉਚਾਰੇ ॥੪੨॥
ਜਹਿਂ ਕਹਿਂ ਫੈਲਯੋ ਜੁੱਧ ਬ੍ਰਿਤਾਂਤ।
'ਭਯੋ ਮਹਿਦ ਤੁਰਕਨਿ ਕੋ ਘਾਤ।
ਆਯੁਧ ਧਰਿਬੇ ਗੁਰੁ ਸਫਲਾਏ।
ਅਨ ਗਨ ਦੋਖੀ ਦੁਸ਼ਟ ਖਪਾਏ ॥੪੩॥
ਪ੍ਰਥਮ ਹੁਤੀ ਗੁਰੁ ਘਰ ਮਹਿਂ ਪੀਰੀ।
ਲਖੀ ਪਰਤਿ, ਲੈ ਹੈਂ ਅਬਿ ਮੀਰੀ।
ਪਤਿਸ਼ਾਹਿਤ ਕੋ ਗਰਦ ਮਿਲਾਵੈਂ।

[1]ਅਨੰਦ ਪ੍ਰਸੰਨ।

ਨਿਜ ਸਿੱਖਨਿ ਤੇ ਰਾਜ ਕਰਾਵੈਂ ॥੪੪॥
ਇਮ ਜੇ ਕਰਿ ਨਿਤ ਰਖਹਿਂ ਲਰਾਈ।
ਸਭਿ ਤੁਰਕਾਨੋ ਦੇਹਿਂ ਖਪਾਈ।'
ਸੱਜਨ ਸੁਨਿ ਸੁਨਿ ਅਨੰਦ ਧਰੰਤੇ।
ਦੁਰਜਨ ਜਰਹਿਂ, ਨ ਰਿਦੇ ਜਰੰਤੇ[1] [1]ਦੁਰਜਨ ਸੜਦੇ ਹਨ ਚਿਤ ਵਿੱਚ ਸਹਾਰ ਨਹੀਂ ਸਕਦੇ।
॥੪੫॥
ਪੂਰਬ, ਦੱਛਨ, ਪੱਛਮ, ਉੱਤਰ।
ਫੈਲਯੋ ਜਹਿਂ ਕਹਿਂ ਸੁਜਸ ਪਵਿੱਤਰ।
'ਧੰਨ ਧੰਨ ਸ਼੍ਰੀ ਸਤਿਗੁਰੂ ਪੂਰਨ।
ਜੋਧਾ, ਮਹਦ ਬਲੀ, ਅਰਿ ਚੂਰਨ'
॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰਾਸੇ 'ਲੋਥਨ ਨਦੀ ਗੇਰਨਿ' ਪ੍ਰਸੰਗ ਬਰਨਨੰ ਨਾਮ ਚਤੁਰਾਂਚੱਤਵਾਰਿੰਸਤੀ ਅੰਸੂ ॥੪੪॥

## ੪੫. [ਭਾਈ ਸੁਭਾਗਾ ਪੰਜ ਘੋੜੇ ਭੇਟ ਲਿਆਇਆ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਸੁਨਹੁ ਸਿੰਘ ਸਿਖ ਗਨ ਸਕਲ[1]!
ਸਤਿਗੁਰੁ ਕਥਾ ਰਸਾਲ।
ਭਯੋ ਯੁੱਧ ਇਸ ਭਾਂਤਿ ਇਹ, ਬਰਨਜੋ
ਸੁਜਸ ਕ੍ਰਿਪਾਲ ॥੧॥

[1]ਸੰਮੂਹ ਸਿੰਘੋ ਤੇ ਸਾਰੇ ਸਿੱਖੋ ਸੁਣੋ!

ਚੌਪਈ:

ਬੈਠਜੋ ਸ਼੍ਰੀ ਹਰਿ ਗੋਵਿੰਦ ਜੋਧਾ।
ਮਨਹੁਂ ਰੂਪ ਇਹ ਧਰਜੋ ਪ੍ਰਬੋਧਾ[1]।
ਹੁਕਮ ਮਸੰਦਨਿ ਸੰਗ ਬਖਾਨਾ।
'ਕਰੋ ਕੋਟ ਚੌਗਿਰਦ ਮਹਾਨਾ ॥੨॥

[1]ਮਾਨੋ ਗਿਆਨ ਨੇ ਇਹ ਰੂਪ ਧਰਿਆ ਹੈ।

ਬਸਹਿ ਨਗਰ ਸੁੰਦਰ ਜਿਸ ਬੀਚਿ।
ਪਰਹਿਂ ਮਹਲ ਗਨ ਊਚ ਰੁ ਨੀਚਿ।
ਰਾਖਹੁ ਪੰਚ ਪੌਰ ਪੁਰਿ ਕੇਰੇ।
ਕਾਰੀਗਰਨਿ ਲਗਾਇ ਘਨੇਰੇ ॥੩॥
ਕਰਹੁ ਸ਼ੀਘ੍ਰਤਾ ਲੇਹੁ ਬਨਾਇ।
ਦਿਹੁ ਧਨ ਮਿਹਨਤਿ ਬ੍ਰਿੰਦ ਲਗਾਇ।'
ਸੁਨਤਿ ਮਸੰਦਨਿ ਕੀਨਸਿ ਤੈਸੇ।
ਸ਼੍ਰੀ ਮੁਖ ਤੇ ਫਰਮਾਯਹੁ ਜੈਸੇ ॥੪॥
ਦਿਯੋ ਦਰਬ ਸਭਿ ਕੋ ਮਨ ਭਾਏ।
ਬ੍ਰਿੰਦ ਪਚਾਵੇ[1] ਕਹਿ ਚਢਿਵਾਏ।
ਪਾਕੀ ਈਂਟਨਿ ਤਜਾਰੀ ਕਰੈਂ।
ਆਇਂ ਮਿਹਨਤੀ ਜਿਹ ਸੁਨਿ ਧਰੈਂ ॥੫॥

[1]ਆਵੇ।

ਕਾਰੀਗਰ ਸਮੂਹ ਮੰਗਵਾਏ।
ਦੇ ਦੇ ਦਰਬ ਸੁ ਸਰਬ ਲਗਾਏ।
ਚਿਨਿਬੇ ਲਗੇ ਸ਼ੀਘ੍ਰਤਾ ਧਾਰੀ।
ਪਾਕੀ ਈਂਟ ਕਰੀ ਬਹੁ ਤਜਾਰੀ ॥੬॥
ਹਰਖਤਿ ਹੋਇ ਕਾਰ ਕੋ ਕਰਿ ਹੀਂ।
ਧਨ ਗਨ ਲੀਨ ਭਾਉ ਪੁਨ ਧਰਿਹੀਂ।
ਅੰਦਰ ਮੰਦਿਰ ਲਗੇ ਉਸਾਰਨਿ।
ਗ਼ਨੀ ਗਰੀਬ[1] ਬਾਸਿਬੇ ਕਾਰਨ ॥੭॥

[1]ਅਮੀਰ ਗ਼ਰੀਬ ਦੇ।

ਬਹੁ ਰਉਣਕ ਤਬਿ ਹੋਵਤਿ ਭਈ।
ਮਿਲੇ ਲੋਕ ਲਖਿ ਨਗਰੀ ਨਈ।
ਤਬਿ ਸਤਿਗੁਰ ਨੇ ਰਿਦੇ ਬਿਚਾਰਾ।
ਘਰ ਘੇਰੜ ਕੋ ਜਹਾਂ ਨਿਹਾਰਾ ॥੮॥
ਚਹਤਿ ਉਖਾਰਜੋ ਰਿਪੁ ਕੋ ਮੂਲ।
ਗਰਬਤਿ ਜੋ ਹੋਯਸਿ ਪ੍ਰਤਿਕੂਲ।
-ਨੀਵ ਨ ਉਖਰਹਿ† ਜੇ ਇਸ ਕੇਰੀ।
ਤਉ ਮਾਲਿਕੀ ਕਰਿ ਹੈ ਫੇਰੀ ॥੯॥
ਪੁਰ ਮਹਿਂ ਅਵਿਨੀ ਅਪਨੀ ਜਾਨਿ।
ਘੇਰੜ ਕੇਰਿ ਸੰਬੰਧੀ ਆਨਿ।
ਤੁਰਕਨਿ ਕੀ ਸਹਾਇ ਕੋ ਪਾਇ।
ਬਹੁਰ ਲੇਹਿਂਗੇ ਸੇ ਅਪਨਾਇ- ॥੧੦॥
ਇਮ ਲਖਿ ਕਰਿ ਗੁਰੁ ਹੁਕਮ ਬਖਾਨਾ।
'ਘਰ ਘੇਰੜ ਕੋ ਹੈ ਜਿਸ ਥਾਨਾ।
ਦੂਰ ਕਰਹੁ ਤਿਸ ਕੀ ਬੁਨਿਆਦ[1]।
ਨੀਵ ਉਖੇਰਹੁ ਹੋਇ ਨ ਬਾਦ[1] ॥੧੧॥
ਕਰਿਬੇ ਉਚਿਤ ਹੁਤੀ ਧ੍ਰਮਸਾਲਾ।
ਤੁਰਕਨਿ ਕੋ ਬਲ ਹੁਇ ਜਸ ਕਾਲਾ।
ਕਰਹਿਂ ਬਾਦ[1] ਮਤਿਮੰਦ ਢਹਾਵਹਿਂ।
ਘਰ ਘੇਰੜ ਕੋ ਬਹੁਰ ਬਨਾਵਹਿਂ ॥੧੨॥
ਹਮ ਨੇ ਕਰੀ ਬਾਦ ਬੁਨਿਯਾਦ।
ਹ੍ਵੈ ਨ ਬਿਬਾਦ ਤਿ ਜਯੋਂ ਅਹਿਲਾਦਿ[1]।
ਯਾ ਤੇ ਇਹਾਂ ਮਸੀਤ ਬਨਾਵਹੁ।
ਸੁੰਦਰ ਦਰ ਤਿਮ ਹੀ ਰਖਵਾਵਹੁ ॥੧੩॥
ਧਰਹਿਂ ਪ੍ਰੀਤਿ ਗਨ ਤੁਰਕ ਮਸੀਤ।
ਕਬਿ ਨਹਿਂ ਕਰਿ ਹੈਂ ਪੁਨ ਬਿਪਰੀਤਿ†।'
ਸੁਨਤਿ ਮਸੰਦਨਿ ਤਥਾ ਬਨਾਈ।
ਅਬਿ ਲੌ ਬਿਦਤਿ ਅਹੈ ਤਿਸ ਥਾਈਂ ॥੧੪॥
ਸਤਿਗੁਰ ਤਹਾਂ ਬਿਰਾਜਤਿ ਰਹੇ।
ਰੁਤਿ ਬਰਖਾ ਕੇ ਆਨੰਦ ਲਹੇ।

†ਪਾ:-ਨੀਵ ਉਖੇਰਹਿ।

[1]ਨੀਂਹ।

[1]ਝਗੜਾ ਨਾ ਹੋਵੇ। (ਅ) ਬਾਅ੍ਦ = ਪਿਛੋਂ।

[1]ਭਾਵ ਨਾਸ਼।

[1]ਜਿਵੇਂ ਝਗੜਾ ਨਾ ਹੋਵੇ ਤੇ ਸੁਖ ਰਹੇ।

†ਇਤਿਹਾਸ ਗੁਰੂ ਖਾਲਸਾ (ਹਿੰਦੀ) ਨੇ ਇਹ ਮਸੀਤ ਪੈਂਦੇ ਖਾਂ ਦੀ ਇੱਛਾ ਅਨੁਸਾਰ ਬਣਵਾਈ ਗਈ ਲਿਖੀ ਹੈ।

ਬਿਦਤੇ ਜਲਧਰ[1] ਗਗਨ ਮਝਾਰੀ।
ਜਯੋਂ ਤਨ ਧਰਹਿਂ ਸੰਤ ਉਪਕਾਰੀ ॥੧੫॥
ਕੱਲਰ, ਖੇਤ, ਸਕਲ ਥਲ ਬਰਖੈਂ।
ਦੇਖਿ ਦੇਖਿ ਕਰਿ ਜਨ ਗਨ ਹਰਖੈਂ।
ਜਿਮ ਗੁਰੁ ਗਿਰਾ ਸੁਨਹਿ ਸਭਿ ਕੋਈ।
ਪ੍ਰੇਮ ਬੀਜ ਕਹੁੰ ਉਤਪਤਿ ਹੋਈ ॥੧੬॥
ਮਧੁਰ ਮਧੁਰ ਧੁਨਿ ਸੁਨਿ ਸੁਨਿ ਮੋਰ।
ਠੌਰ ਠੌਰ ਬੋਲਤਿ ਕਰਿ ਸ਼ੋਰ।
ਜਥਾ ਕੀਰਤਨ ਸੁਨਿ ਜੱਗਜਾਸੀ।
ਬਸਹਿ ਰਿਦੇ ਪੁਨ ਗਾਇ[†] ਪ੍ਰਕਾਸ਼ੀ ॥੧੭॥
ਦਾਦਰ ਟੇਰਤਿ ਹੈਂ ਚਹੁੰ ਓਰ।
ਜਿਮ ਸਿਖ ਪਢਹਿਂ ਗਿਰਾ ਗੁਰ ਜੋਰ।
ਬਹੁ ਜਲ ਪਾਇ ਮੁਦਤਿ ਭੇ ਮੀਨ।
ਜਥਾ ਸਿੱਖ ਗੁਰੁ ਪ੍ਰੇਮ ਪ੍ਰਬੀਨ ॥੧੮॥
ਜਰਜੋ ਜਵਾਸਾ, ਜਰਜੋ ਨ ਜਲ ਕੋ[1]।
ਸੁਨਿ ਨਿੰਦਕ ਜਸੁ ਗੁਰੂ ਬਿਮਲ ਕੋ।
ਹਰਿਆਵਲਿ ਸਗਰੇ ਜਗ ਹੋਈ।
ਗੁਰੁ ਸਿੱਖੀ ਜਿਮ ਸਭਿ ਥਲ ਜੋਈ ॥੧੯॥
ਸਰਿਤਾ ਕੋ ਪ੍ਰਵਾਹ ਬਹੁ ਬਾਢਾ।
ਜੁਗ ਕੰਠਨਿ ਤੇ[1] ਜਲ ਕਹੁ ਕਾਢਾ।
ਜਿਮ ਭਗਤਨਿ ਕੈ ਪ੍ਰੇਮ ਪ੍ਰਵਾਹੂ।
ਰਸ ਕੋ ਲੈਬੇ ਵਧਹਿ ਉਮਾਹੂ ॥੨੦॥
ਪਾਵਸ[1] ਪਾਇ ਬੀਜ ਬਹੁ ਉਪਜੈਂ।
ਜਿਮ ਸਿੱਖੀ ਤੇ ਗੁਨ ਗਨ ਨਿਪਜੈਂ।
ਸਤਿਗੁਰੁ ਸਲਿਤਾ ਕੇ ਤਟਿ ਜਾਇ।
ਬੈਠਿ ਬਿਲੋਕਹਿਂ ਜਲ ਸਮੁਦਾਇ ॥੨੧॥
ਬਡੇ ਬੇਗ ਤੇ ਬਗਹਿ ਪ੍ਰਵਾਹੂ।
ਕਾਸ਼ਟ ਬਹੇ ਜਾਇੰ ਗਨ ਮਾਂਹੂ।
ਨੀਰ ਨਵੀਨ ਮਲੀਨ ਸੁ ਪੀਨ[1]।
ਤਰੁ ਜੁਤਿ ਤਟ ਕੋ ਢਾਹਨਿ ਕੀਨਿ

[1]ਬੱਦਲ।
[†]ਪਾ:-ਪੀਤਿ।
[1]ਸੜ ਗਿਆ ਜਵਾਹਾਂ ਪਾਣੀ ਨੂੰ ਨਾ ਸਹਾਰ ਕੇ।
[1]ਕੰਢਿਆਂ ਤੋਂ।
[1]ਬਰਸਾਤ।
[1]ਮੈਲਾ ਤੇ ਗਾੜ੍ਹਾ।

